

ਮੁੱਲ 20/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 87 ਸਾਲ 8 6 ਮਾਰਚ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਔਰਤ

ਹਰ ਰਿਸ਼ਤੇ ਦੀ ਪਿਆਰੀ ਔਰਤ,
ਦਸੋ ਕਿਉਂ ਵਿਚਾਰੀ ਔਰਤ...?

ਗੁਰੂ ਨਾਨਕ ਕਿਹਾ ਜਨਨੀ ਜੱਗ ਦੀ
ਕਿਸੇ ਦੀ ਧੀ ਕਿਸੇ ਦੀ ਮਾਂ ਹੈ ਲੱਗਦੀ
ਕਿਸੇ ਘਰ ਜਾ ਇਹ ਵਹੁਟੀ ਸੱਜਦੀ
ਕਦੀ ਕਿਸੇ ਦੀ ਇਹ ਦੋਸਤ ਬਣਦੀ
ਫਿਰ ਵੀ ਗਈ ਨਿਕਾਰੀ ਔਰਤ
ਦਸੋ ਕਿਉਂ ਵਿਚਾਰੀ ਔਰਤ...?

ਨੌਕਰੀ ਨਾਲ ਘਰ ਦੇ ਕੰਮ ਹੈ ਕਰਦੀ
ਖੁਸ਼ੀਆਂ ਨਾਲ ਇਹ ਘਰ ਨੂੰ ਭਰਦੀ
ਦੁਖ ਸੁਖ ਸਾਰੇ ਸਿਰ 'ਤੇ ਜ਼ਰਦੀ
ਹਰ ਕੰਮ ਵਿੱਚ ਇਹ ਹੁੰਦੀ ਮੋਹਰੀ
ਪਰ ਫਿਰ ਵੀ ਹੈ ਧਿਰਕਾਰੀ ਔਰਤ
ਦਸੋ ਕਿਉਂ ਵਿਚਾਰੀ ਔਰਤ...?

ਧੀ ਹੁੰਦੀ ਨੂੰ ਸਭ ਘਰ ਵਿੱਚ ਡੱਕਦੇ
ਸਹੁਰੇ ਘਰ ਮਿਹਣੇ ਮਾਰਨੋਂ ਨਹੀਂ ਹਟਦੇ
ਬਾਹਰ ਵਾਲੇ ਬੁਰੀ ਨਜ਼ਰ ਨਾਲ ਤੱਕਦੇ
ਹਰ ਪਾਸਿਆਂ ਤੋਂ ਇਹ ਜਕੜੀ ਹੋਈ
ਬਣੀ ਰਹਿੰਦੀ ਹੈ ਲਾਚਾਰੀ ਔਰਤ
ਦਸੋ ਕਿਉਂ ਵਿਚਾਰੀ ਔਰਤ...?

ਪੜ੍ਹਾਈ, ਖੇਡਾਂ ਹਰ ਗੱਲ ਵਿੱਚ ਅੱਗੇ
ਸਿਫਤਾਂ ਕਰਦੇ ਨੇ ਇਹਦੀਆਂ ਸੱਭੇ
ਪਰ ਜੁੱਤੀ ਪੈਰ ਦੀ ਫਿਰ ਵੀ ਲੱਗੇ
ਵਿਸ਼ਵ ਤਰੱਕੀ ਸਭ ਇਸ ਦੀ ਬਦੌਲਤ
ਪਰ ਬਾਜੀ ਜ਼ਿੰਦਗੀ ਦੀ ਹਾਰੀ ਔਰਤ
ਦਸੋ ਕਿਉਂ ਵਿਚਾਰੀ ਔਰਤ...?

ਸ਼ਿੰਗਾਰ ਹੁੰਦੀ ਇਹ ਹਰ ਘਰ ਦੀ
ਫਿਰ ਵੀ ਨਾਲ ਸਟੋਵ ਦੇ ਸੜਦੀ
ਜਾਂ ਫਿਰ ਅਣਆਈ ਮੌਤੇ ਹੈ ਮਰਦੀ
'ਨਸੀਬ' ਇਹ ਤਾਂ ਸਤਿਕਾਰ ਦੀ ਪਾਤਰ
ਪਰ ਕਿਸਮਤ ਦੀ ਮਾਰੀ ਔਰਤ
ਦਸੋ ਕਿਉਂ ਵਿਚਾਰੀ ਔਰਤ...?
ਦਸੋ ਕਿਉਂ ਵਿਚਾਰੀ ਔਰਤ...?
ਦਸੋ........................?

*ਪ੍ਰਿੰ: ਨਸੀਬ ਸਿੰਘ 'ਸੇਵਕ'*

**ਅੰਦਰ ਪੜ੍ਹੋ ਸੰਪਾਦਕੀ** **ਦੁਨੀਆਂ ਦੇ ਹਰ ਰਿਸ਼ਤੇ, ਹਰ ਖੇਤਰ ਵਿੱਚ, ਹਰ ਤਰ੍ਹਾਂ ਦੀ ਤਰੱਕੀ ਵਿੱਚ, ਔਰਤ ਦੀ ਅਹਿਮ ਸ਼ਮੂਲੀਅਤ ਨਾਲ ਵਡੇਰਾ ਯੋਗਦਾਨ ਹੈ। ਫਿਰ ਵੀ ਔਰਤ ਵਿਚਾਰੀ ਕਿਉਂ....?**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

## ਇਸ ਮਹੀਨੇ ਦੇ ਲੇਖਕ


ਸ. ਕਰਨੈਲ ਸਿੰਘ ਸੋਮਲ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਮੇਜਰ ਸਿੰਘ ਇਸੜੂ


ਸ. ਗੁਰਮੇਲ ਸਿੰਘ ਖਾਲਸਾ


ਸ. ਸਵਰਨ ਸਿੰਘ ਭੌਰ


ਗਿ: ਨਾਹਰ ਸਿੰਘ ਨਾਹਰ


ਸ. ਬਲਬੀਰ ਸਿੰਘ ਬੇਲੀ


ਸ. ਗੁਰਪ੍ਰੀਤ ਸਿੰਘ


ਸ. ਬਹਾਦਰ ਸਿੰਘ ਗੋਸਲ


ਸ਼੍ਰੀ ਰਮੇਸ਼ ਬੱਗਾ


ਸ. ਪ੍ਰੀਤਮ ਸਿੰਘ ਢਾਡੀ


ਪ੍ਰਿੰ: ਨਸੀਬ ਸਿੰਘ ਸੇਵਕ


ਸ਼੍ਰੀ ਕਿਸ਼ਨ ਰਾਹੀ


ਬੀਬਾ ਮਨਦੀਪ ਕੌਰ 'ਪ੍ਰੀਤ'


ਬੀਬਾ ਵਰਿੰਦਰ ਕੌਰ


ਬੀਬਾ ਹਰਪ੍ਰੀਤ ਕੌਰ 'ਪ੍ਰੀਤ'



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 20/- ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 87 ਸਾਲ 8 6 ਮਾਰਚ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:**- 9465216530
bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. **65139724105**, IFSC Code: STBP0000435,*
*ਸਟੇਟ ਬੈਂਕ ਆਫ਼ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। **ਸੰਪਾਦਕ ਨਸੀਬ ਸਿੰਘ ਸੇਵਕ।**

ਕਿਸ਼ਤ ਨੰ: 24 (ਆਖਰੀ ਕਿਸ਼ਤ)

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* **ਮੁੱਖ ਸੰਪਾਦਕ**

ਇਸ ਸੰਸਾਰ ਵਿੱਚ ਜੀਵ ਪ੍ਰਮਾਤਮਾ ਤੋਂ ਬੇਮੁੱਖ ਹੋ ਕੇ ਅਪਨੀਆਂ ਕਾਮਨਾਂ ਵਿੱਚ ਹੀ ਸਦਾ ਲਗੇ ਰਹਿੰਦੇ ਹਨ, ਪ੍ਰੰਤੂ ਅ: ਪੁਰਖ ਦੇ ਪਿਆਰੇ ਹਰ ਦਮ ਉਸ ਦੇ ਦਰਸ਼ਨ ਦੇ ਪਿਆਸੇ ਰਹਿੰਦੇ ਹਨ ਅਤੇ ਉਸ ਦੇ ਦੀਦਾਰ ਵਿੱਚ ਅਪਨੀ ਸ਼ਾਂਤੀ ਸਮਝਦੇ ਹਨ ਜੈਸਾ ਕਿ ਮਹਾਰਾਜ ਦਾ ਪਵਿਤ੍ਰ ਬਚਨ ਹੈ।

**ਸਿਰੀਰਾਗ ਦੇ ਛੰਤ ਮਹਲਾ ੫**

**ੴ ਸਤਿਗੁਰ ਪ੍ਰਸਾਦਿ॥**

**ਡਖਣਾ॥ ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ॥ ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ॥੧॥ ਛੰਤੁ॥ ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ॥ ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ॥ ਦਾਸਾ ਨਹ ਭਾਵਏ ਬਿਨੁ ਦਰਸਾਵਏ ਇਕ ਖਿਨੁ ਧੀਰਜੁ ਕਿਉ ਕਰੈ॥ ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ॥ ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧਸੰਗਿ ਮਿਲਿ ਗਾਵਏ॥ ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ॥੧॥** *(ਅੰਗ ੮੦)*

ਜਿਸ ਦਾ ਭਾਵ ਇਹ ਹੈ ਕਿ ਮੇਰੇ ਹਿਰਦੇ ਵਿੱਚ ਪਰਮਾਤਮਾ ਬਿਆਪ ਰਹਿਆ ਹੈ ਪ੍ਰੰਤੂ ਉਸ ਦਾ ਦੀਦਾਰ ਕਿਸ ਤਰ੍ਹਾਂ ਵੇਖਾਂ ? ਗੁਰੂ ਜੀ ਮਹਾਰਾਜ (ਆਪ ਹੀ ਉਤਰ ਦੇ ਦੇ ਹਨ) ਫਰਮਾਉਂਦੇ ਹਨ ਕਿ ਓਹ ਪਰਾਣਾਂ ਦੀ ਰਕਸ਼ਾ ਕਰਨੇ ਵਾਲਾ ਪ੍ਰਮਾਤਮਾ ਸੰਤਾ (ਗਯਾਨ ਵਾਨਾਂ) ਪੁਰਸ਼ਾਂ ਦੀ ਸੇਵਾ ਵਿਚੋਂ ਹੀ ਲੱਭਦਾ ਹੈ ਅਰਥਾਤ ਉਨ੍ਹਾਂ ਦੇ ਉਪਦੇਸ਼ ਦੁਆਰਾ ਹੀ ਉਸ ਦੀ ਖੋਜ ਲਈਦਾ ਹੈ।

ਸੰਤਾਂ ਦੇ ਮਨ ਵਿੱਚ ਉਸ ਅਕਾਲ ਪੁਰਖ ਦੇ ਚਰਨ ਕਮਲ ਦੀ ਪਰੀਤ ਹੀ ਭਾਂਵਦੀ ਹੈ। ਇਸ ਤੋਂ ਸਵਾਇ ਦੂਜਾ ਭਾਵ ਬਿਪਰੀਤ ਹੈ, ਤਾਂ ਤੇ ਅਨੀਤੀ ਦਾਸਾਂ ਨੂੰ ਨਹੀਂ ਭਾਂਵਦੀ ਹੈ। ਦਾਸਾਂ ਨੂੰ ਬਿਨਾਂ ਦਰਸ਼ਨ ਦੇ ਕੁਛ ਨਹੀਂ ਭਾਵੰਦਾ ਹੈ ਇਸ ਵਾਸਤੇ ਇਕ ਛਿਨ ਮਾਤਰ ਹੀ ਧੀਰਜ ਕਿਸ ਤਰ੍ਹਾਂ ਕਰਾਂ ? ਕਿਉਂਕਿ ਨਾਮ ਬਿਨਾਂ ਤਨ ਅਤੇ ਮਨ ਨਿਕੰਮਾਂ ਹੁੰਦਾ ਹੈ ਉਹ ਇਸ ਤਰ੍ਹਾਂ ਬੇਤਾਬ ਹੁੰਦਾ ਹੈ ਜਿਸ ਤਰ੍ਹਾਂ ਜਲ ਤੋਂ ਬਿਨਾਂ ਮਛੀ ਤੜਪ ਕੇ ਮਰ ਜਾਂਦੀ ਹੈ, ਹੇ ਮੇਰੇ ਪਿਆਰੇ ਅਤੇ ਪਰਾਨ ਅਧਾਰੇ ਮੈਨੂੰ ਮਿਲ, ਮਹਾਤਮਾਂ ਪੁਰਸ਼ਾਂ ਦੀ ਸੰਗਤ ਵਿੱਚ ਪਰਮੇਸ਼ਵਰ ਦੇ ਗੁਣ ਗਾ, ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਹੇ ਸਵਾਮੀ ਕਿਰਪਾ ਕਰ ਤਾਂ ਆਪ ਤਨ ਮਨ ਅਤੇ ਅੰਗਾਂ ਵਿੱਚ ਸਮਾਇ ਜਾਵੇਂ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਪਰਮਾਤਮਾ ਪਰਮੇਸ਼ਵਰ ਦਿਆਂ ਚਰਨਾਂ ਵਿੱਚ ਪ੍ਰੀਤ ਕਰਕੇ ਅਪਨੇ ਪ੍ਰਲੋਕ ਦਾ ਭਲਾ ਨਹੀਂ ਕਰਨਗੇ?*

ਇਸ ਸੰਸਾਰ ਦੇ ਬਹੁਤ ਸਾਰੇ ਜੀਵ ਤਰ੍ਹਾਂ ਤਰ੍ਹਾਂ ਦਿਆਂ ਅਡੰਬਰਾਂ ਵਿੱਚ ਲੱਗੇ ਹੋਏ ਹਨ ਅਤੇ ਉਨ੍ਹਾਂ ਵਿੱਚ ਫਸਕੇ ਪ੍ਰਮਾਤਮਾ ਦੀ ਸ਼ਰਨ ਨੂੰ ਤਿਆਗ ਦੇਂਦੇ ਹਨ ਪ੍ਰੰਤੂ ਅਕਾਲ ਪੁਰਖ ਦੇ ਭਗਤਾਂ ਨੂੰ ਕੇਵਲ ਪ੍ਰਮਾਤਮਾ ਦੀ ਓਟ ਹੀ ਹੁੰਦੀ ਹੈ ਜੈਸਾ ਕਿ ਮਹਾਰਾਜ ਦਾ ਬਚਨ ਹੈ।

**ਡਖਣਾ॥**

**ਡਖਣਾ॥ ਸੰਹਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ॥ ਖੁਲ੍ਹੜੇ ਕਪਾਟ ਨਾਨਕ ਸਤਿਗੁਰ ਭੇਟਤੇ॥੧॥ ਛੰਤੁ॥ ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ**

**ਬੀਚਾਰੀਐ ਜੀਉ॥ ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ॥ ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ॥ ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਧਾ ਸਾਰੇ॥ ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥ ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ॥੨॥** *(ਅੰਗ ੮੦)*

ਜਿਸ ਦਾ ਭਾਵ ਇਹ ਹੈ ਕਿ ਓਹ ਅਕਾਲ ਪੁਰਖ ਸਭ ਥਾਵਾਂ ਵਿੱਚ ਸੋਹੰਦਾ ਹੈ, ਕੋਈ ਦੂਜਾ ਨਹੀਂ ਦਿਸਦਾ ਹੈ, ਜੋ ਪੁਰਖ ਸਤਗੁਰਾਂ ਦੀ ਸ਼ਰਨ ਵਿੱਚ ਆਉਂਦਾ ਹੈ ਉਸ ਦੇ ਕਪਾਟ ਖੁਲ੍ਹ ਜਾਂਦੇ ਹਨ, ਹੇ ਅਕਾਲ ਪੁਰਖ ਤੇਰੇ ਬਚਨ ਅਜੇਹੇ ਹਨ ਜਿਨ੍ਹਾਂ ਦੀ ਉਪਮਾਂ ਨਹੀਂ ਹੋ ਸਕਦੀ ਅਪਾਰ ਹਨ ਓਹ ਸੰਤਾਂ ਦਾ ਅਧਾਰ ਹਨ ਅਤੇ ਓਹ ਪ੍ਰਮਾਤਮਾ ਸਾਸ-ਸਾਸ ਕਰਕੇ ਸਿਮਰਨ ਯੋਗ ਹੈ। ਜੋ ਪੂਰਨ ਵਿਸ਼ਵਾਸ਼ ਦੇ ਲਾਇਕ ਹੈ, ਓਸ ਨੂੰ ਮਨੋਂ ਕਿਉਂ ਵਿਸਾਰ ਦੇਵੀਏ। ਉਸਨੂੰ ਮਨੋ ਕਿਉਂ ਵਿਸਾਰੀਏ ਜ਼ਰਾ ਭੀ ਨਹੀਂ ਟਾਲਨਾ ਚਾਹੀਦਾ ਓਹ ਅਕਾਲ ਪੁਰਖ ਜੀ ਗੁਣਵੰਤ ਅਤੇ ਪਰਾਨਾਂ ਦੇ ਅਧਾਰ ਹਨ, ਮਨ ਦੀ ਇਛਾ ਅਨੁਸਾਰ ਓਹ ਸੁਆਮੀ ਫਲ ਦੇਂਦੇ ਹਨ, ਓਹ ਜੀਵਾਂ ਦੀ ਮਨ ਦੀ ਇਛਾ ਨੂੰ ਪੂਰਨ ਕਰਦੇ ਹਨ, ਓਹ ਅਨਾਥਾਂ ਦੇ ਨਾਥ ਹਨ, ਅਤੇ ਸਭ ਦੇ ਨਾਲ ਹਨ, ਜੇ ਜੀਵ ! ਤੂੰ ਉਸ ਦਾ ਸਿਮਰਨ ਕਰ, ਜੂਏ ਜਨਮ ਨਾ ਹਾਰ। ਗੁਰੂ ਜੀ ਮਹਾਰਾਜ ਪ੍ਰਮਾਤਮਾ ਪਾਸ ਬੇਨਤੀ ਕਰਦੇ ਹਨ ਕਿ ਆਪ ਕਿਰਪਾ ਕਰਕੇ ਇਸ ਸੰਸਾਰ ਸਾਗਰ ਤੋਂ ਤਾਰ ਦੇਹ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਪ੍ਰਮਾਤਮਾਂ ਦੀ ਸ਼ਰਨ ਨੂੰ ਤਿਆਗ ਕੇ ਹੋਰ ਥੇ ਭਟਕਦੇ ਫਿਰਨਗੇ ?*

ਇਸ ਸੰਸਾਰ ਦੇ ਲੋਗ ਵਿਸ਼ੇ ਵਿਕਾਰਾਂ ਵਿੱਚ ਲਗਕੇ ਅਪਨੇ ਜੀਵਨ ਨੂੰ ਨਿਸਫਲ ਖੋਂਹਦੇ ਹਨ ਪ੍ਰੰਤੂ ਅਕਾਲ ਪੁਰਖ ਦੇ ਭਗਤ ਉਸ ਦੇ ਨਾਮ ਦੇ ਸਿਮਰਨ ਵਿੱਚ ਗਲਤਾਨ ਰਹਿੰਦੇ ਹਨ ਜੈਸਾ ਕਿ ਮਹਾਰਾਜ ਦਾ ਬਚਨ ਹੈ।

**ਡਖਣਾ॥**

**ਡਖਣਾ॥ ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ॥ ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ॥੧॥ ਛੰਤੁ॥ ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ॥ ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ॥ ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ ਬਿਖੈ ਬਨੁ ਫੀਕਾ ਜਾਨਿਆ॥ ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧ ਸੰਗਤਿ ਨਿਧਿ ਮਾਨਿਆ॥ ਸਰਬਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ॥ ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ॥੩॥**

*(ਅੰਗ ੮੦-੮੧)*

ਜਿਸ ਦਾ ਭਾਵ ਇਹ ਹੈ ਕਿ ਮਹਾਤਮਾਂ ਲੋਗਾਂ ਦਿਆਂ ਚਰਨਾਂ ਦੀ ਧੂੜੀ ਵਿੱਚ ਭਗਤ ਲੋਗ ਇਸ਼ਨਾਨ ਕਰਦੇ ਹਨ ਅਤੇ ਉਨ੍ਹਾਂ ਦੇ ਹਿਰਦੇ ਵਿੱਚ ਈਸ਼ਵਰ ਵਸਦਾ ਹੈ ਅਤੇ ਓਹ ਕਿਰਪਾਲ ਹੁੰਦਾ ਹੈ, ਉਨ੍ਹਾਂ ਨੂੰ ਸਭ ਕਿਸਮ ਦੇ ਪਦਾਰਥ ਮਿਲ ਜਾਂਦੇ ਹਨ, ਗੁਰੂ ਮਹਾਰਾਜ ਫਰਮਾਉਂਦੇ ਹਨ ਕਿ ਭਗਤ ਲੋਗਾਂ ਦਾ ਪਰਮੇਸ਼ਵਰ ਦੇ ਨਾਮ ਦਾ ਹੀ ਧੰਨ ਅਤੇ ਮਾਲ ਹੁੰਦਾ ਹੈ।

ਉਸ ਪ੍ਰਮਾਤਮਾ ਸੁਆਮੀ ਦਾ ਸੁੰਦਰ ਅਸਥਾਨ ਹੈ ਜਿਸ ਜਗ੍ਹਾ ਭਗਤਾਂ ਦਾ ਬਿਸਰਾਮ ਹੁੰਦਾ ਹੈ। ਓਹ ਪਰਮੇਸ਼ਵਰ ਦੀ ਆਸ਼ਾ ਵਿੱਚ ਲਗਕੇ ਹੀ ਜੀਉਂਦੇ ਹਨ। ਭਗਤ ਲੋਕਾਂ ਦਾ ਮਨ ਤਨ ਹੀ ਅਕਾਲ ਪੁਰਖ ਦੇ ਨਾਮ ਦੇ ਸਿਮਰਨ ਵਿੱਚ ਗਲਤਾਨ ਹੁੰਦਾ ਹੈ, ਓਹ ਪਰਮਾਤਮਾ ਦੇ ਨਾਮ ਦਾ ਅੰਮ੍ਰਿਤ ਪੀਂਵਦੇ ਹਨ। ਸਦਾ ਹੀ ਓਹ ਥਿਰ ਰਹਿੰਦੇ ਹਨ, ਓਹ ਵਿਸ਼ੇ ਵਿਕਾਰਾਂ ਦੇ ਰਸ ਨੂੰ ਫਿਕਾ ਜਾਨਦੇ ਹਨ, ਓਹ ਪ੍ਰਭੂ ਕ੍ਰਿਪਾਲ ਹੋ ਜਾਂਦੇ ਹਨ ਜਿਸ ਸਾਧ ਸੰਗਤ ਨੂੰ ਹੀ ਖਜ਼ਾਨਾ ਮਨ ਲਿਆ ਹੈ। ਸਭ ਸੁਖ ਅਤੇ ਬਹੁਤ ਆਨੰਦ ਪਰਾਪਤ ਹੋਇਆ ਹੈ, ਓਹ ਈਸ਼ਵਰ ਰਤਨ ਹੈ ਓਹ ਭਗਤ ਮਨ ਦੇ ਅੰਦਰ ਸੀਵ ਲੈਂਦੇ ਹਨ। ਓਹ ਪਰਮਾਤਮਾ ਪਰਾਨਾਂ ਦੇ ਰਕਸ਼ਾ ਕਰਨੇ ਵਾਲੇ ਇਕ ਤਿਲ ਭੀ ਨਹੀਂ ਵਿਸਰਦੇ ਹਨ ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਉਹ ਉਸਨੂੰ ਜਪਕੇ ਹੀ ਜੀਂਵਦੇ ਹਨ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਅਕਾਲ ਪੁਰਖ ਦੇ ਚਰਨਾਂ ਵਲ ਲਗਕੇ ਅਪਨੇ ਸ਼ੁਭ ਕਾਰਜਾਂ ਨੂੰ ਸਫਲ ਨਹੀਂ ਕਰਨਗੇ?*

ਇਸ ਸੰਸਾਰ ਦੇ ਜੀਵ ਗਲਾਂ ਕਥਾ ਨਾਲ ਅਤੇ ਅਪਨੀਆਂ ਚਾਲਾਂ ਨਾਲ ਧਰਮਾਤਮਾ ਬਨ ਕੇ ਸੰਸਾਰ ਵਿੱਚ

ਚੰਗਾ ਕਹਾਉਣਾ ਚਾਹੁੰਦੇ ਹਨ, ਪ੍ਰੰਤੂ ਗੁਰੂ ਜੀ ਮਹਾਰਾਜ ਦੇ ਸਿਧਾਂਤ ਦੇ ਅਨੁਸਾਰ ਪ੍ਰੇਮ ਤੋਂ ਬਿਨਾਂ ਉਸ ਅਕਾਲ ਪੁਰਖ ਦੀ ਦਰਗਹ ਵਿੱਚ ਢੋਈ ਨਹੀਂ ਮਿਲਦੀ ਹੈ ਜੈਸਾ ਕਿ ਗੁਰੂ ਜੀ ਮਹਾਰਾਜ ਦਾ ਬਚਨ ਹੈ:

**ਡਖਣਾ॥**

**ਡਖਣਾ॥ ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ॥ ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ॥੧॥ ਛੰਤੁ॥ ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ॥ ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ॥ ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ ਭਗਤਿ ਲਖੵਣ ਕਰਿ ਵਸਿ ਭਏ॥ ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ ਜਨਮ ਮਰਣਾ ਸਭਿ ਮਿਟਿ ਗਏ॥ ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ॥ ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ॥੪॥** *(ਅੰਗ ੮੧)*

ਜਿਸ ਦਾ ਭਾਵ ਇਹ ਹੈ ਕਿ ਹੇ ਅਕਾਲ ਪੁਰਖ ਜੋ ਆਪ ਨੇ ਅਪਨੇ ਕੀਤੇ ਹਨ ਉਨ੍ਹਾਂ ਨੂੰ ਆਪ ਮਿਲੇ ਹੋ, ਆਪ ਨੇ ਅਪਨੇ ਪਿਆਰੇ ਭਗਤਾਂ ਨੂੰ ਮੋਹ ਲਿਆ ਹੈ ਅਤੇ ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਉਨ੍ਹਾਂ ਪਾਸੋਂ ਅਪਨਾ ਜਸ ਸੁਣਿਆ ਹੈ ਪ੍ਰੇਮ ਦੀ ਠਗਉਰੀ ਪਾ ਕੇ ਗੋਬਿੰਦ ਨੂੰ ਰੀਝਕੇ ਮੋਹ ਲਿਆ ਹੈ, ਸੰਤਾਂ ਦੀ ਕਿਰਪਾ ਕਰਕੇ ਓਹ ਬੇਅੰਤ ਪਰਮਾਤਮਾ ਨੂੰ ਕੰਠ ਨਾਲ ਲਗਾ ਕੇ ਮੋਹਿਆ ਹੈ, ਦੁਖ ਸਭ ਜੋਹੇ ਲਏ ਹਨ, ਭਗਤਾਂ ਦੇ ਲਖਨ ਕਰਕੇ ਪਰਮਾਤਮਾ ਵਸ ਹੋ ਗਿਆ ਹੈ, ਮਨ ਵਿੱਚ ਸਭ ਤਰ੍ਹਾਂ ਦੇ ਸੁਖ ਹੋ ਗਏ ਹਨ ਅਤੇ ਪ੍ਰਮਾਤਮਾ ਪਰਸੰਨ ਹੋ ਗਏ ਹਨ, ਜਿਸ ਕਰਕੇ ਜੰਮਨਾ ਮਰਨਾ ਫਿਰ ਦੂਰ ਹੋ ਗਿਆ ਹੈ, ਇਛਾ ਪੂਰਨ ਹੋ ਗਈ ਹੈ ਫਿਰ ਮਾਇਆ ਨਹੀਂ ਪੋਹਿੰਦੀ ਹੈ। ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਪ੍ਰਮੇਸ਼ਵਰ ਪਿਆਰੇ ਨੇ ਅਪਨੀਆਂ ਭੁਜਾਂ ਅਗੇ ਕਰਕੇ ਅਪਨੇ ਭਗਤਾਂ ਨੂੰ ਸੀਨੇ ਨਾਲ ਲਾ ਲਿਆ ਹੈ, ਫਿਰ ਸੰਸਾਰ ਸਾਗਰ ਦਾ ਭਯ ਨਹੀਂ ਰਹਿੰਦਾ ਹੈ ਸਭ ਦੂਰ ਹੋ ਜਾਂਦਾ ਹੈ।

*ਕਿਆ ਇਸ ਪਵਿੱਤਰ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਅਕਾਲ ਪੁਰਖ ਦਿਆਂ ਚਰਨਾ ਨਾਲ ਪਰੀਤ ਲਾ ਕੇ ਜਨਮ ਮਰਨ ਦਾ ਦੁਖ ਦੂਰ ਨਹੀਂ ਕਰਨਗੇ?*

ਇਸ ਸੰਸਾਰ ਦੇ ਲੋਗ ਇਸ ਸੰਸਾਰ ਦਿਆਂ ਧੰਧਿਆਂ ਵਿੱਚ ਫਸਕੇ ਕਈ ਤਰ੍ਹਾਂ ਦਿਆਂ ਬੰਧਨਾਂ ਅਤੇ ਬੁਰੀਆਂ ਤਰਕੀਬਾਂ ਵਿੱਚ ਪੈ ਜਾਂਦੇ ਹਨ ਪ੍ਰੰਤੂ ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਜਿਨਾਂ ਨੇ ਅਕਾਲ ਪੁਰਖ ਦੇ ਨਾਮ ਨੂੰ ਜਪਿਆ ਹੈ, ਸੁਣਿਆਂ ਹੈ ਅਤੇ ਲਿਖਿਆ ਹੈ, ਓਹ ਇਸ ਸੰਸਾਰ ਤੋਂ ਪਾਰ ਹੋ ਗਏ ਹਨ ਜੈਸਾ ਕਿ ਗੁਰੂ ਜੀ ਮਹਾਰਾਜ ਦਾ ਬਚਨ ਹੈ:

**ਡਖਣਾ॥**

**ਡਖਣਾ॥ ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥ ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥੧॥ ਛੰਤੁ॥ ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ॥ ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ॥ ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ॥ ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨਾ ਧਾਵੈ ਨਹ ਮੀਰ॥ ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕ੍ਰੋਧੁ ਲੋਭੁ ਮਾਰਿਆ॥ ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ॥੫॥੧॥੩॥** *(ਅੰਗ ੮੧)*

ਜੋ ਪ੍ਰਮਾਤਮਾ ਦਾ ਨਾਮ ਜਪਦੇ ਹਨ, ਉਹ ਪਵਿਤ੍ਰ ਹਨ ਅਤੇ ਜੋ ਉਸ ਦਾ ਨਾਮ ਸੁਣਦੇ ਹਨ ਓਹ ਧੰਨ ਹਨ ਜੋ ਉਸ ਦਾ ਨਾਮ ਲਿਖਦੇ ਹਨ ਅਪਨੀ ਕੁਲ ਨੂੰ ਭੀ ਤਾਰ ਲੈਂਦੇ ਹਨ। ਜਿਨ੍ਹਾਂ ਪੁਰਸ਼ਾਂ ਨੇ ਮਹਾਤਮਾਂ ਲੋਗਾਂ ਦੀ ਸੰਗਤ ਕੀਤੀ ਹੈ ਉਨ੍ਹਾਂ ਨੂੰ ਨਾਮ ਦਾ ਰੰਗ ਚੜ੍ਹ ਗਿਆ ਹੈ ਉਨ੍ਹਾਂ ਹੀ ਅਕਾਲ ਪੁਰਖ ਨੂੰ ਵਿਚਾਰ ਲਿਆ ਹੈ ਅਤੇ ਬ੍ਰਹਮ ਨੂੰ ਵਿਚਾਰਕੇ ਜਨਮ ਸਵਾਰ ਲਿਆ ਹੈ ਪਰਮਾਤਮਾ ਨੇ ਪੂਰਨ ਕਿਰਪਾ ਕਰ ਦਿੱਤੀ ਹੈ, ਫਿਰ ਮਨੁੱਖ ਆਵਾਗਵਨ ਦੇ ਚੱਕਰ ਵਿੱਚ ਨਹੀਂ ਆਉਂਦਾ ਹੈ ਅਤੇ ਨਾ ਹੀ ਮਰਦਾ ਹੈ। ਸਤਿਗੁਰੂ ਦੇ ਦਿਆਲੂ ਅਤੇ ਕਿਰਪਾਲੂ ਹੋਇਆਂ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ਅਤੇ ਕਾਮ, ਕਰੋਧ, ਲੋਭ ਦੂਰ ਹੋ ਜਾਂਦੇ ਹਨ ਓਹ ਪਰਮਾਤਮਾ ਜਿਸਦਾ ਕਥਨ ਨਹੀਂ ਹੋ ਸਕਦਾ ਹੈ ਗੁਰੂ ਜੀ ਫਰਮਾਉਂਦੇ ਹਨ ਕਿ ਅਸੀਂ ਉਸ ਪਰ ਸਦਕੇ ਜਾਂਦੇ ਹਾਂ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਸਤ ਸੰਗਤ ਦੁਆਰਾ ਅਕਾਲ ਪੁਰਖ ਦਾ ਨਾਮ ਸਿਮਰਕੇ ਇਸ ਸੰਸਾਰ ਸਾਗਰ ਤੋਂ ਪਾਰ ਨਹੀਂ ਹੋਣਗੇ ?*

**ਸਮਾਪਤ**

----0----

*ਸੰਪਾਦਕੀ*

# ਦੁਨੀਆਂ ਦੇ ਹਰ ਰਿਸ਼ਤੇ, ਹਰ ਖੇਤਰ ਵਿੱਚ, ਹਰ ਤਰ੍ਹਾਂ ਦੀ ਤਰੱਕੀ ਵਿੱਚ, ਔਰਤ ਦੀ ਅਹਿਮ ਸ਼ਮੂਲੀਅਤ ਨਾਲ ਵਡੇਰਾ ਯੋਗਦਾਨ ਹੈ। ਫਿਰ ਵੀ ਔਰਤ ਵਿਚਾਰੀ ਕਿਉਂ....?

*ਪ੍ਰਿੰ: ਨਸੀਬ ਸਿੰਘ ਸੇਵਕ*
*9465216530*

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵਿਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਔਰਤ ਜਾਤੀ ਨੂੰ ਘਟੀਆ ਦਰਜਾ ਦਿੱਤਾ ਜਾਂਦਾ ਸੀ, ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ। ਇਥੋਂ ਤੱਕ ਕਿ ਕਈ ਮਹਾਂਪੁਰਸ਼ਾਂ ਨੇ ਵੀ ਇਸ ਪ੍ਰਕਾਰ ਪੁਕਾਰਿਆ ਸੀ।

*ਪਸ਼ੂ, ਗਵਾਰ, ਢੋਰ ਔਰ ਨਾਰੀ*
*ਇਹ ਸਭ ਤਾੜਨ ਕੇ ਅਧਕਾਰੀ*

ਪਰ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਨੂੰ ਅਕਾਲ ਪੁਰਖ ਨੇ ਰੱਬੀ ਅਵਤਾਰ ਦੇ ਰੂਪ ਵਿੱਚ ਸਮਾਜਿਕ ਅਨਿਆ ਵਰਗੇ ਕੂੜ ਦੇ ਪਸਾਰੇ ਨੂੰ ਦਲਦਲ ਵਿਚੋਂ ਕੱਢਣ ਲਈ ਭੇਜਿਆ ਸੀ, ਨੇ ਇਸਤਰੀ ਨੂੰ ਉਪਰੋਕਤ ਸ਼ਬਦਾਂ ਅਨੁਸਾਰ ਬਹੁਤ ਵੱਡਾ ਰੁਤਬਾ ਦਿੱਤਾ ਸੀ। ਪਰ ਸਾਡੇ ਸਮਾਜ ਵਿੱਚ ਅਜੇ ਵੀ ਮਰਦ ਪ੍ਰਧਾਨ ਸਮਾਜ ਨੇ ਇਸ ਨੂੰ ਪੂਰੀ ਤਰ੍ਹਾਂ ਪ੍ਰਵਾਨ ਨਹੀਂ ਕੀਤਾ।

ਸਮੇਂ ਨੇ ਭਾਵੇਂ ਪੂਰੀ ਤਰ੍ਹਾਂ ਕਰਵਟ ਲੈ ਲਈ ਹੈ ਪਰ ਔਰਤ ਦੀ ਆਜ਼ਾਦੀ ਦੇ ਖੇਤਰ ਵਿੱਚ ਅਜੇ ਇਹ ਕਰਵਟ ਅਧਵਾਟੇ ਹੀ ਹੈ। ਸਦੀਆਂ ਪੁਰਾਣੀ ਅਨਪੜ੍ਹਤਾ ਲਗਭਗ ਖਤਮ ਹੋ ਚੁੱਕੀ ਹੈ। ਉਹ ਸਮਾਂ ਜਦੋਂ ਔਰਤ ਨੂੰ ਪੜ੍ਹਨ ਦਾ ਅਧਿਕਾਰ ਨਹੀਂ ਸੀ। ਸਿਰਫ ਸਿਰਫ ਘਰ ਦੇ ਕੰਮ-ਕਾਜ ਵਿੱਚ ਮਗਨ ਰੱਖਿਆ ਜਾਂਦਾ ਸੀ ਪਰ ਸਮੇਂ ਦੇ ਨਾਲ ਦੁਨੀਆਂ ਦੇ ਹਰ ਖੇਤਰ ਨੇ ਬੇ-ਅਥਾਹ ਤਰੱਕੀ ਕੀਤੀ ਹੈ। ਵਿਸ਼ਵ ਦੀ ਹਰ ਤਰ੍ਹਾਂ ਦੀ ਤਰੱਕੀ ਵਿੱਚ ਔਰਤ ਦਾ ਹਿੱਸਾ ਮਰਦ ਨਾਲੋਂ ਕਿਤੇ ਵੱਧ ਹੈ। ਕੋਈ ਵੀ ਅਜੇਹਾ ਖੇਤਰ ਨਹੀਂ ਜਿਸ ਵਿੱਚ ਔਰਤ ਦੀ ਸ਼ਮੂਲੀਅਤ ਤੋਂ ਬਿਨ੍ਹਾਂ ਇਕ ਵੀ ਕਦਮ ਅੱਗੇ ਰੱਖਿਆ ਜਾ ਸਕੇ। ਦੁਨੀਆਂ ਦੀ ਇਸ ਵਡਮੁੱਲੀ ਤਰੱਕੀ ਵਿੱਚ ਐਡਵਰਟਾਈਜ਼ਮੈਂਟ ਨੇ ਵਡੇਰਾ ਰੋਲ ਅਦਾ ਕੀਤਾ ਹੈ ਤੇ ਇਹ ਸਮੁੱਚੀ ਐਡਵਰਟਾਈਜ਼ਮੈਂਟ ਸਿਰਫ ਤੇ ਸਿਰਫ ਔਰਤ ਦੀ ਬਦੌਲਤ ਹੈ ਜਾਂ ਇਹ ਵੀ ਕਹਿ ਸਕਦੇ ਕੇ ਔਰਤ ਦੇ ਮੋਢੇ ਰੱਖ ਕੇ ਬੰਦੂਕ ਚਲਾਈ ਜਾ ਰਹੀ ਹੈ ਤੇ ਸਿਹਰਾ ਮਰਦ ਲੈ ਰਿਹਾ ਹੈ। ਕਿਸੇ ਵੀ ਰਿਸ਼ਤੇ ਦੀ ਗੱਲ ਕਰ ਲਈਏ ਹਰ ਰਿਸ਼ਤੇ ਦੀ ਸਭ ਤੋਂ ਪਿਆਰੀ ਔਰਤ ਹੀ ਹੁੰਦੀ ਹੈ। ਇਨ੍ਹਾਂ ਰਿਸ਼ਤਿਆਂ ਨੂੰ ਵੇਖਿਆਂ ਤਾਂ ਪਤਾ ਚਲਦੈ ਕਿ ਔਰਤ ਬਹੁਤ ਮਹਾਨ ਹੈ, ਉਸ ਦਾ ਅਤਿ ਸਤਿਕਾਰ ਹੈ। ਇਸ ਦੀ ਸ਼ਮੂਲੀਅਤ ਬਿਨ੍ਹਾਂ ਹਰ ਰਿਸ਼ਤਾ ਅਧੂਰਾ ਹੈ ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਹ ਇਕ ਸਵਾਰਥੀ ਢਕੌਂਸਲਾ ਹੀ ਹੈ। ਮਤਲਬ ਦੇ ਰਿਸ਼ਤੇ ਹੀ ਭਾਰੂ ਹਨ। ਅਸਲੀਅਤ ਇਹ ਹੈ ਕਿ ਮਰਦ ਦੀ ਸੋਚਣੀ ਲਗਭਗ ਉਥੇ ਹੀ ਖੜੀ ਹੈ। ਮਰਦ ਦੀ ਮਰਦਾਨਗੀ ਦੀ ਹੈਂਕੜ, ਪੱਗ ਦੀ ਇੱਜ਼ਤ, ਪੁਰਸ਼ ਪ੍ਰਧਾਨ ਦੀ ਚਲੀ ਆ ਰਹੀ ਰੀਤ ਹਮੇਸ਼ਾ ਹੀ ਮਰਦ ਦੇ ਦਿਮਾਗ ਵਿੱਚ ਘੁੰਮਦੀ ਰਹਿੰਦੀ ਹੈ। ਲੋੜ ਪੈਣ ਤੱਕ ਹੀ ਰਿਸ਼ਤੇ ਕਾਇਮ ਰਹਿੰਦੇ ਹਨ। ਮਰਦ ਨੂੰ ਹਰ ਥਾਂ ਜਾਣ ਦੀ ਬਿਨਾਂ ਕਿਸੇ ਆਗਿਆ ਦੇ ਪੂਰੀ ਅਜ਼ਾਦੀ ਹੈ ਪਰ ਔਰਤ ਨੂੰ ਘਰ ਤੋਂ ਬਾਹਰ ਜਾਣ ਲਈ ਆਗਿਆ ਤਾਂ ਲੈਣੀ ਹੀ ਪੈਂਦੀ ਹੈ। ਉਹ ਸਮਾਂ ਜਦੋਂ ਔਰਤ ਬਿਲਕੁਲ ਅਣਪੜ੍ਹ ਹੁੰਦੀ ਸੀ, ਵਾਲੀ ਗਰਾਰੀ ਅਜੇ ਵੀ ਕਿਤੇ ਨਾ ਕਿਤੇ ਮਰਦ ਦੇ ਦਿਮਾਗ ਵਿੱਚ ਅੜ੍ਹੀ ਰਹਿੰਦੀ ਹੈ।

ਇਕਵੀਂ ਸਦੀ ਵਿੱਚ ਔਰਤ ਨੇ ਹਰ ਖੇਤਰ ਵਿੱਚ

ਆਪਣੀ ਹੋਂਦ ਨੂੰ ਮਜਬੂਤ ਤੌਰ 'ਤੇ ਦੁਨੀਆਂ ਦੇ ਸਾਹਮਣੇ ਰੱਖਿਆ ਹੈ। ਪੜ੍ਹਾਈ ਦੀ ਗੱਲ ਕਰੀਏ ਤਾਂ ਅੱਜ ਕੁੜੀਆਂ, ਮੁੰਡਿਆਂ ਨਾਲੋਂ ਪੜ੍ਹਾਈ ਵਿੱਚ, ਭਾਵੇਂ ਸਕੂਲ ਪੱਧਰ, ਕਾਲਜ ਪੱਧਰ, ਯੂਨੀਵਰਸਿਟੀ ਪੱਧਰ, ਸਿਵਲ ਸੇਵਾਵਾਂ ਜਾਂ ਹੋਰ ਹਰ ਤਰ੍ਹਾਂ ਦੇ ਮੁਕਾਬਲੇ ਦੀਆਂ ਪ੍ਰੀਖਿਆਵਾਂ ਤੋਂ ਲੜਕਿਆਂ ਨੂੰ ਸਿਰਫ ਟੱਕਰ ਹੀ ਨਹੀਂ ਦੇਂਦੀਆਂ ਸਗੋਂ ਪਹਿਲੀਆਂ ਪੁਜੀਸ਼ਨਾਂ ਵਿੱਚ ਆ ਕੇ ਆਪਣੀ ਕਾਬਲੀਅਤ ਦੇ ਮਜ਼ਬੂਤ ਦਾਅਵੇ ਪੇਸ਼ ਕੀਤੇ ਜਾ ਰਹੇ ਹਨ। ਇਥੇ ਹੀ ਬੱਸ ਨਹੀਂ ਪ੍ਰਬੰਧਕੀ ਖੇਤਰ ਦੇ ਅਫਸਰਾਂ ਵਜੋਂ, ਲੀਡਰਸ਼ਿਪ ਵਜੋਂ ਔਰਤ ਨੇ ਝੰਡੇ ਗੱਡ ਕੇ ਦੁਨੀਆਂ ਨੂੰ ਸੋਚਣ ਲਈ ਮਜ਼ਬੂਰ ਕਰ ਦਿੱਤਾ ਹੈ। ਭਾਵੇਂ ਸਰੀਰਕ ਪੱਖੋਂ ਇਸ ਨੂੰ ਬਹੁਤ ਕੰਮਜ਼ੋਰ ਮੰਨਿਆ ਜਾਂਦਾ ਹੈ ਪਰ ਅੱਜ ਹਰ ਤਰ੍ਹਾਂ ਦੀ ਖੇਡ ਇਥੋਂ ਤੱਕ ਕਬੱਡੀ, ਘੋਲ ਆਦਿ ਵਿੱਚ ਵੀ ਔਰਤ ਨੇ ਆਪਣੀ ਵੱਖਰੀ ਪਹਿਚਾਣ ਬਣਾਈ ਹੈ। ਅਜੇਹੇ ਸਮਿਆਂ ਦੇ ਪਿਛੋਕੜ ਵਾਲੀ ਬੁੱਕਲ ਵਿੱਚ ਝਾਤ ਮਾਰੀਏ ਤਾਂ ਇਸਤਰੀ ਦੀ ਦਲੇਰੀ ਤੇ ਬਹਾਦਰੀ ਚੇਤੇ ਆਉਂਦੀ ਹੈ। ਮਾਤਾ ਗੁਜਰ ਕੌਰ ਜੀ, ਮਾਈ ਭਾਗੋ, ਬੀਬੀ ਸ਼ਰਨ ਕੌਰ। ਜ਼ੁਲਮ ਦਾ ਟਾਕਰਾ ਕਰਨ ਵਾਲੀਆਂ ਸਿੰਘਣੀਆਂ, ਜਿਨ੍ਹਾਂ ਦੇ ਸਾਹਮਣੇ ਉਨ੍ਹਾਂ ਦੇ ਨਿਕੇ-ਨਿਕੇ ਬੱਚਿਆਂ ਦੇ ਟੁਕੜੇ ਕਰਕੇ ਗਲਾਂ ਵਿੱਚ ਹਾਰ ਪਾਏ ਗਏ। ਪਰ ਉਨ੍ਹਾਂ ਦੇ ਸਿਰੜ ਤੇ ਸਿਦਕ ਅੱਗੇ ਜ਼ੁਲਮ ਨੂੰ ਹਾਰਨਾ ਪਿਆ। ਅਜੋਕੇ ਯੁੱਗ ਦੀ ਔਰਤ ਦੀ ਤਾਂ ਹੋਰ ਵੀ ਮਜ਼ਬੂਤ ਸਥਿਤੀ ਹੈ। ਬਹੁਤ ਸਾਰੀਆਂ ਔਰਤਾਂ ਨੇ ਆਪਣੇ ਸਿਰੜ ਸਿਦਕ ਸਦਕਾ ਆਪਣੇ-ਆਪਣੇ ਖੇਤਰ ਵਿੱਚ ਨਾਮਣੇ ਖੱਟੇ ਹਨ।

ਏਨਾ ਕੁਝ ਹੋਣ ਦੇ ਬਾਵਜੂਦ ਵੀ ਔਰਤ ਨੂੰ ਮਰਦ ਦੇ ਬਰਾਬਰ ਦਾ ਰੁਤਬਾ ਪ੍ਰਾਪਤ ਨਹੀਂ ਹੈ। ਭਾਵੇਂ ਮੰਨੂੰ ਸਿਮਰਤੀ ਅਨੁਸਾਰ, ਜਿਸ ਵਿੱਚ ਕਿਹਾ ਗਿਆ ਕਿ ਵਿਆਹ ਤੋਂ ਬਾਅਦ ਇਸਤਰੀ 'ਤੇ ਇਨ੍ਹਾਂ ਭਾਰ ਪਾ ਦਿਓ ਕਿ ਉਸ ਨੂੰ ਕੁਝ ਸੁਝੇ ਹੀ ਨਾ, ਵਾਲੀ ਹਾਲਤ ਅੱਜ ਨਹੀਂ ਹੈ ਪਰ ਪੂਰੀ ਤਰ੍ਹਾਂ ਤਸੱਲੀ ਬਖਸ਼ ਵੀ ਨਹੀਂ ਹੈ। ਗੁਰੂ ਅਮਰਦਾਸ ਜੀ ਨੇ ਸਤੀ ਪ੍ਰਥਾ ਵਿਰੁਧ ਜ਼ੋਰਦਾਰ ਹੋਕਾ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਮਾਤਾ ਸਾਹਿਬ ਦੇਵਾਂ ਨੂੰ ਖਾਲਸੇ ਦੀ ਮਾਤਾ ਹੋਣ ਦਾ ਮਾਣ ਬਖਸ਼ਿਆ। ਬਹੁਤ ਸਾਰੇ ਵਿਦਵਾਨਾਂ ਨੇ ਔਰਤ ਦੀ ਵਕਾਲਤ ਕੀਤੀ ਹੈ ਜਿਵੇਂ ਅਰਸਤੂ, ਅਨੁਸਾਰ "ਇਸਤਰੀ ਦੀ ਉਨਤੀ ਅਤੇ ਗਿਰਾਵਟ 'ਤੇ ਹੀ ਰਾਸ਼ਟਰ ਦੀ ਉਨਤੀ ਤੇ ਗਿਰਾਵਟ ਨਿਰਭਰ ਕਰਦੀ ਹੈ। ਮਿਸਟਰ ਸੇਟਲਵੇ ਅਨੁਸਾਰ, "ਜਿਨ੍ਹਾਂ ਰੱਬ ਦਿਆਂ ਬੰਦਿਆਂ ਨੇ ਔਰਤ ਦਾ ਆਦਰਸ਼ ਰੂਪ ਵੇਖ ਲਿਆ ਹੈ ਉਹ ਉਸ ਦੇ ਪੁਜਾਰੀ ਬਣਗੇ।"

ਇਸ ਦੇ ਬਾਵਜੂਦ ਅਸੀਂ ਅੱਜ ਵੀ ਵੇਖਦੇ ਹਾਂ ਔਰਤ ਤੇ ਕਈ ਤਰ੍ਹਾਂ ਦੇ ਜ਼ੁਲਮ ਕੀਤੇ ਜਾਂਦੇ ਹਨ। ਦਹੇਜ ਦੀ ਖਾਤਰ ਅੱਜ ਵੀ ਔਰਤ ਨੂੰ ਕਈ ਵਾਰੀ ਜਾਨ ਗੁਆਉਣੀ ਪੈਂਦੀ ਹੈ। ਬਲਾਤਕਾਰ ਦਿਨ ਪ੍ਰਤੀ ਦਿਨ ਵੱਧ ਰਹੇ ਹਨ। ਨੌਕਰੀ ਪੈਸੇ ਵਾਲੀਆਂ ਔਰਤਾਂ ਦਾ ਸ਼ੋਸ਼ਣ ਵੀ ਹੁੰਦਾ ਹੈ। ਸਮਾਜ ਦੀ ਸੋਚ ਇਸ ਹੱਦ ਤਕ ਵੱਧ ਗਈ ਹੈ ਕਿ ਕੁੜੀ ਨੂੰ ਕੁੱਖ ਵਿੱਚ ਹੀ ਕਤਲ ਕਰ ਦਿੱਤਾ ਜਾਂਦਾ ਹੈ। ਇਹ ਵੀ ਸਚਾਈ ਹੈ ਕਿ ਔਰਤ ਬਿਨਾਂ ਸਮਾਜ ਦਾ ਹਰ ਖੇਤਰ ਅਧੂਰਾ ਹੈ। ਇਸ ਦੀ ਸ਼ਮੂਲੀਅਤ ਅਤਿ ਜ਼ਰੂਰੀ ਹੁੰਦੀ ਹੈ। ਪਰ ਇਸੇ ਸਮਾਜ ਦੀ ਸੋਚ ਅਜੇ ਵੀ ਘਟੀਆ ਹੈ। ਅਖੀਰ ਵਿੱਚ ਇਹ ਕਹਿਣਾ ਬਣਦਾ ਹੈ ਕਿ ਇਸਤਰੀ ਦਾ ਸਨਮਾਨ ਅਤਿ ਜ਼ਰੂਰੀ ਹੈ। ਠੀਕ ਹੈ ਉਸ ਵਿੱਚ ਵੀ ਉਣਤਾਈਆਂ ਹਨ ਪਰ ਉਸ ਦੇ ਕਾਰਜ ਖੇਤਰਾਂ ਮੁਤਾਬਿਕ ਉਸ ਨੂੰ ਸਨਮਾਨ, ਸਤਿਕਾਰ ਲੈਣਾ ਉਸ ਦਾ ਹੱਕ ਹੈ।

ਅਜੋਕੇ ਯੁੱਗ ਵਿੱਚ ਪੱਛਮੀ ਦੇਸ਼ਾਂ ਨੇ ਔਰਤਾਂ ਨੂੰ ਲਗਭਗ ਮੁਕੰਮਲ ਅਜ਼ਾਦੀ ਦੇ ਰੱਖੀ ਹੈ ਪਰ ਸਾਡੇ ਦੇਸ਼ ਵਿੱਚ ਸੰਸਕਾਰਾਂ ਦੇ ਆੜ ਵਿੱਚ, ਸਭਿਆਚਾਰ ਦੀ ਆੜ ਵਿੱਚ ਔਰਤਾਂ ਨੂੰ ਪੱਛਮੀ ਦੇਸ਼ਾਂ ਦੇ ਮੁਕਾਬਲੇ ਔਰਤ ਨੂੰ ਪੂਰਨ ਅਜ਼ਾਦੀ ਨਹੀਂ ਮਿਲੀ। ਫਿਰ ਵੀ ਔਰਤ ਦੀਆਂ ਪ੍ਰਾਪਤੀਆਂ, ਜਦੋ-ਜਹਿਦ ਆਦਿ ਨੂੰ ਵੇਖਦਿਆਂ ਸਾਨੂੰ ਵੀ ਔਰਤ ਨੂੰ ਬਿਨਾਂ ਕਿਸੇ ਭੇਦ-ਭਾਵ ਦੇ, ਮਰਦ ਦੇ ਬਰਾਬਰ ਦਾ ਰੁਤਬਾ ਖੁਲੇ ਤੌਰ ਤੇ ਦੇਣਾ ਬਣਦਾ ਹੈ। ਅਸੀਂ ਵੇਖਿਆ ਹੈ ਕਿ ਹਰ ਸਮੇਂ, ਹਰ ਖੇਤਰ ਵਿੱਚ ਔਰਤ ਦੀ ਅਤੀ ਲੋੜ ਭਾਸਦੀ ਹੈ।

ਫਿਰ ਵੀ ਉਸ ਨੂੰ ਨਕਾਰਿਆ ਕਿਉਂ ਜਾ ਰਿਹਾ ਹੈ। ਜੇ ਕੁਝ ਘਾਟਾਂ ਔਰਤਾਂ ਵਿੱਚ ਹਨ ਤਾਂ ਉਹ ਮਰਦਾ ਵਿੱਚ ਵੀ ਹਨ। ਸੋ ਮਰਦ ਪ੍ਰਧਾਨ ਸਮਾਜ ਨੂੰ ਆਪਣੀ ਹੈਂਕੜ ਛੜ ਕੇ ਔਰਤ ਨੂੰ ਮਰਦ ਦੇ ਬਰਾਬਰ ਸਮਝਿਆ ਜਾਵੇ। ਜਦੋਂ ਇਸ ਤਰ੍ਹਾਂ ਹੋ ਜਾਵੇਗਾ ਤਾਂ ਸਾਡੇ ਦੇਸ਼ ਦੀ ਤਰੱਕੀ ਨੂੰ ਵੀ ਤਾਕਤ ਮਿਲੇਗੀ। —0—

ਲੜੀਵਾਰ
ਕਿਸ਼ਤ 10

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:) ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ ਜੀਵਨ ਰਚਨਾ ਅਤੇ ਸ਼ਖਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖਸ਼ ਸਿੰਘ ਕੇਸਰੀ ਗਿਆਨੀ ਦਿੱਤ ਸਿੰਘ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਂਦੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖਸ਼ੀਅਤ ਤੋਂ ਵੀ ਗਿਆਨੀ ਦਿੱਤ ਜੀ ਦੀ ਤਰਜ਼ ਤੇ ਹੀ ਪ੍ਰਭਾਵਿਤ ਹਨ। ਇਸ ਸਾਲ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਨੂੰ ਸੰਪਾਦਿਤ ਕੀਤਾ ਹੈ। ਉਨ੍ਹਾਂ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

*ਇਸ ਪੁਸਤਕ ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਪ੍ਰਾਪਤ ਹੋ ਰਹੀ ਹੈ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

### ਸੰਖਿਆ ਕੋਸ਼ ਬਾਰੇ

ਸੰਖਿਆ ਕੋਸ਼ ਦੀ ਉਥਾਨਕਾ ਵਿੱਚ ਗੁਰਬਖਸ਼ ਸਿੰਘ "ਕੇਸਰੀ" ਨੇ ਇਸ ਰਚਨਾ ਨੂੰ ਬਿਕ੍ਰਮੀ ਸੰਮਤ 2014 ਵਿੱਚ ਮੁਕੰਮਲ ਹੋਏ ਦੱਸਿਆ ਹੈ। ਇਹ ਉਥਾਨਕਾ 'ਕੇਸਰੀ' ਜੀ ਨੇ ਦਸੰਬਰ 1957 ਵਿੱਚ ਲਿਖੀ। ਬਿਕ੍ਰਮੀ ਸੰਮਤ ਅਨੁਸਾਰ ਵੀ ਇਹ ਸਮਾਂ 1957 ਈ: ਬਣਦਾ ਹੈ। ਇਸ ਸੰਨ ਤੋਂ ਚਾਰ ਸਾਲ ਪਿੱਛੋਂ ਇਹ ਰਚਨਾ ਪੁਸਤਕ ਰੂਪ ਵਿੱਚ ਆ ਸਕੀ। ਇਸ ਦਾ ਅਰਥ ਹੈ ਕਿ ਇਹ ਪੁਸਤਕ ਭਾਵੇਂ ਲੇਖਕ ਨੇ ਆਪਣੇ ਦੇਹਾਂਤ ਤੋਂ ਇਕ ਸਾਲ ਪਹਿਲਾਂ ਪੂਰੀ ਕਰ ਲਈ ਸੀ, ਪਰ ਇਹ ਉਸ ਦੇ ਪੂਰੇ ਹੋ ਜਾਣ ਤੋਂ ਤਿੰਨ ਸਾਲ ਪਿੱਛੋਂ ਪਹਿਲੀ ਵਾਰ ਸਤੰਬਰ 1961 ਈ: ਵਿੱਚ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਵੱਲੋਂ ਪ੍ਰਕਾਸ਼ਿਤ ਕੀਤੀ ਗਈ। ਪਹਿਲੀ ਛਾਪ 1000 ਕਾਪੀਆਂ ਛਪੀਆਂ। ਤਦ ਇਸ ਦੀ ਪ੍ਰਤਿ ਕਾਪੀ ਕੀਮਤ ਛੇ ਰੁਪਏ ਪੰਜਾਹ ਪੈਸੇ ਰੱਖੀ ਗਈ ਸੀ। ਫਿਰ ਇਸ ਦੀ ਸੋਧੀ ਹੋਈ ਕੀਮਤ ਪੰਦਰਾਂ ਰੁਪਏ ਰੱਖੀ ਗਈ। ਪੰਜਾਬੀ ਸਾਹਿਤ ਅਕਾਡਮੀ ਨੇ ਇਸ ਪੁਸਤਕ ਨੂੰ ਮੁੜ 2007 ਈ: ਵਿੱਚ ਛਾਪਿਆ ਅਤੇ ਇਸ ਦੀ ਕੀਮਤ 200/- ਰੁਪਏ ਰੱਖੀ ਗਈ।

ਇਸ ਪੁਸਤਕ ਬਾਰੇ ਸ਼ਮਸ਼ੇਰ ਸਿੰਘ ਅਸ਼ੋਕ ਨੇ ਖਾਲਸਾ ਪਾਰਲੀਮੈਂਟ ਗਜ਼ਟ ਵਿੱਚ ਛਪੇ ਮਜ਼ਮੂਨ ਵਿੱਚ ਟਿੱਪਣੀ ਕੀਤੀ ਹੈ। ਇਸ ਅਨੁਸਾਰ ਸੰ: 1926 ਤੋਂ ਬਾਅਦ 'ਕੇਸਰੀ' ਜੀ ਨੇ ਘਰੋਗੀ ਉਲਝੇਵਿਆਂ ਦੇ ਬਾਵਜੂਦ ਸਾਹਿਤਕ ਸੇਵਾ ਦਾ ਬਹੁਤ ਵੱਡਾ ਕੰਮ ਕੀਤਾ ਹੈ। ਸੰਖਿਆ ਕੋਸ਼ ਪੁਸਤਕ ਬਹੁਤ ਵੱਡੀ ਜ਼ਖਾਮਤ ਵਿੱਚ ਤਿਆਰ ਕਰ ਦਿੱਤੀ ਹੈ ਜਿਸ ਦੇ ਦੋ ਭਾਗ ਹਨ। ਇਸ ਪੁਸਤਕ ਦੀ ਦੂਜੀ ਛਾਪ

ਵਿੱਚ 'ਮੁੱਢਲੇ ਸ਼ਬਦ' ਸਿਰਲੇਖ ਹੇਠ ਗੁਰਭਜਨ ਗਿੱਲ ਨੇ ਲਿਖਿਆ ਹੈ:

ਸੰਖਿਆ ਕੋਸ਼ ਸਾਡੇ ਵਿਦਵਾਨ ਬਜ਼ੁਰਗ ਲਿਖਾਰੀ ਸ. ਗੁਰਬਖਸ਼ ਸਿੰਘ ਕੇਸਰੀ ਜੀ ਦੀ ਅਜਿਹੀ ਲਿਖਤ ਹੈ ਜਿਸ ਦੇ ਸਹਾਰੇ ਅਸੀਂ 1 ਤੋਂ 100 ਤੀਕ ਫੈਲੀ ਸ੍ਰਿਸ਼ਟੀ ਅੰਕੜਾ ਗਿਆਨ ਤੀਕ ਸਹਿਜ ਸੁਭਾਅ ਪਹੁੰਚ ਜਾਂਦੇ ਹਾਂ। ਭੂਤ, ਭਵਿੱਖ ਅਤੇ ਵਰਤਮਾਨ ਵਿੱਚ ਪੱਸਰੀ ਇਸ ਪੁਸਤਕ ਦੀ ਖੂਬਸੂਰਤੀ ਇਸ ਗੱਲ ਵਿੱਚ ਹੀ ਲੁਕੀ ਹੋਈ ਹੈ ਕਿ ਇਹ ਸਾਡੇ ਪੰਜਾਬ ਦੀ ਰਿਗਵੇਦ ਤੋਂ ਲੈ ਕੇ ਹੁਣ ਤਕ ਦੀ ਲਿਆਕਤ ਦੇ ਪ੍ਰਮਾਣੀਕ ਹਵਾਲਿਆਂ ਅਤੇ ਅੰਕੜਿਆਂ ਨੂੰ ਪਰਿਭਾਸ਼ਤ ਕਰਦੀ ਹੈ। ਜ਼ਿੰਦਗੀ ਦੀ ਬਹੁ-ਦਿਸ਼ਾਵੀ ਗਿਆਨ ਗੰਗਾ ਵਿਚੋਂ ਗੁਰਬਖਸ਼ ਸਿੰਘ ਕੇਸਰੀ ਨੇ ਸਾਡੇ ਸਾਹਮਣੇ ਉਹ ਗਿਆਨ ਪਰੋਸਿਆ ਹੈ ਜਿਸ ਦੀ ਸਦੀਆਂ ਤੋਂ ਵਿਕਸਤ ਹੋਈ ਵਿਕਾਸ ਰੇਖਾ ਬਾਰੇ ਅਸੀਂ ਲੋਕ ਅਨਜਾਣ ਹਾਂ। ਜੇ ਭਗਤੀ ਦਾ ਜ਼ਿਕਰ ਹੈ ਤਾਂ ਭਗਤੀ ਕਿੰਨੇ ਤਰ੍ਹਾਂ ਦੀ ਹੈ ਉਸ ਦਾ ਜ਼ਿਕਰ ਹੈ। ਜੇ ਯੁੱਗ ਦਾ ਜ਼ਿਕਰ ਹੈ ਤਾਂ ਯੁੱਗਾਂ ਦੀ ਗਿਣਤੀ ਸਮਝਾਈ ਹੈ। ਵੇਦਾਂ ਵਿੱਚ ਆਏ ਗਿਆਨ ਨੂੰ ਅੰਕੜਿਆਂ ਦੇ ਬਹਾਨੇ ਵਿਆਖਿਆਨਿਆ ਹੈ। ਜੇ ਗਿਆਨ ਇੰਦਰੀਆਂ ਦੀ ਗੱਲ ਤੁਰੀ ਹੈ ਤਾਂ ਪੰਜ ਗਿਆਨ ਇੰਦਰੀਆਂ ਦਾ ਸੰਪੂਰਨ ਜ਼ਿਕਰ ਹੈ। ਇਹ ਪੁਸਤਕ ਨਿਰੋਲ ਅੰਕੜੇ ਨਹੀਂ ਸਗੋਂ ਜੀਵਨ ਵਿਹਾਰ ਨਾਲ ਖਹਿ ਕੇ ਲੰਘਦੀ ਲਿਆਕਤ ਦਾ ਪ੍ਰਕਾਸ਼ ਹਨ।"

ਇਸ ਪੁਸਤਕ ਦੇ ਆਰੰਭ ਵਿੱਚ ਦਿੱਤੀ 'ਉਥਾਨਕਾ' ਦੇ ਅੰਤਲੇ ਪੈਰ੍ਹੇ ਵਿੱਚ ਕੇਸਰੀ ਜੀ ਨੇ ਦੋ ਗ੍ਰੰਥਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਤੋਂ ਸਹਾਇਤਾ ਲਈ ਗਈ ਹੈ। ਲਿਖਿਆ ਹੈ:

"ਪੁਸਤਕ ਨੂੰ ਤਿਆਰ ਕਰਨ ਵਿੱਚ ਪੰਡਤ ਤਾਰਾ ਸਿੰਘ ਨਰੋਤਮ ਰਚਿਤ ਗੁਰ ਗਿਰਾਰਥ ਕੋਸ਼ ਤੇ ਭਾਈ ਕਾਨ੍ਹ ਸਿੰਘ ਨਾਭਾ ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਤੋਂ ਲੇਖਕ ਨੂੰ ਅਥਾਹ ਸਹਾਇਤਾ ਮਿਲੀ ਹੈ। ਇਨ੍ਹਾਂ ਅਤੇ ਹੋਰ ਅਨੇਕਾਂ ਵਿਦਵਾਨਾਂ, ਗੁਣੀ ਗਿਆਨੀਆਂ, ਸਾਹਿਤਾਚਾਰਯਾਂ ਤੇ ਵਿੱਦਿਆ ਭੂਸ਼ਨਾਂ ਦਾ, ਜਿਨ੍ਹਾਂ ਨੇ ਜੁਗਾਂ-ਜੁਗਾਂਤਰਾਂ ਵਿੱਚ ਵਿੱਦਿਆ ਦੀ ਜਯੋਤੀ ਨੂੰ ਜਗਦਾ ਰੱਖਿਆ, ਦਾਸ ਅਤਿ ਧੰਨਵਾਦੀ ਹੈ।"

ਕੇਸਰੀ ਜੀ ਦੇ ਇਹ ਸ਼ਬਦ ਉਨ੍ਹਾਂ ਦੀ ਸਚਿਆਈ, ਈਮਾਨਦਾਰੀ ਅਤੇ ਲੇਖਕ-ਧਰਮ ਨੂੰ ਪ੍ਰਕਾਸ਼ਮਾਨ ਕਰਦੇ ਹਨ।

ਇਸ ਪੁਸਤਕ ਦੀ ਤਿਆਰੀ ਨਾਲ ਜੁੜੀ ਆਪਣੀ ਇਕ ਯਾਦ ਕੇਸਰੀ ਜੀ ਦੇ ਦੋਹਤੇ ਰਣਜੋਧ ਸਿੰਘ ਗਿੱਲ ਨੇ ਲਿਖ ਕੇ ਦੱਸੀ ਹੈ। ਜਦੋਂ ਕੇਸਰੀ ਜੀ ਇਸ ਦੇ ਖਰੜੇ ਨੂੰ ਅੰਤਿਮ ਛੋਹਾਂ ਦੇ ਰਹੇ ਸਨ ਤਦ ਉਨ੍ਹਾਂ ਦੀਆਂ ਅੱਖਾਂ ਵਿੱਚ ਮੋਤੀਆਂ ਉਤਰ ਆਇਆ ਸੀ। ਰਣਜੋਧ ਸਿੰਘ ਗਿੱਲ ਅਨੁਸਾਰ:

"ਮੈਂ ਛੇਵੀਂ ਸੱਤਵੀਂ ਵਿੱਚ ਪੜ੍ਹਦਾ ਸਾਂ। ਜੋ ਕੋਈ ਭੀ ਪੰਜਾਬੀ ਲਿਖ ਸਕਦਾ ਸੀ ਉਸ ਨੂੰ ਉਹ ਪਾਸ ਬਿਠਾ ਕੇ ਬੋਲ ਕੇ ਲਿਖਵਾ ਲੈਂਦੇ ਸਨ। ਇਕ ਦਿਨ ਉਨ੍ਹਾਂ ਨੇ ਮੈਨੂੰ ਵੀ ਬਿਠਾ ਲਿਆ। 'ਅਠਾਰਾਂ ਸਹਿਸ' ਦਾ ਗੁਰਬਾਣੀ ਵਿਚੋਂ ਹਵਾਲਾ ਦੇਣਾ ਸੀ ਤੇ ਮੈਨੂੰ ਨਿੱਤਨੇਮ ਗੁਟਕਾ ਲਿਆਉਣ ਨੂੰ ਕਿਹਾ ਤੇ ਜਪੁਜੀ ਸਾਹਿਬ ਦੀ ਖਾਸ ਉਸ ਪਉੜੀ ਦਾ ਨੰਬਰ ਦੱਸਿਆ ਤੇ ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥ ਹੂਬਹੂ ਲਿਖਣ ਨੂੰ ਕਿਹਾ ਤਾਕਿ ਲਗ-ਮਾਤਰ ਦਾ ਘਾਟਾ ਵਾਧਾ ਨਾ ਹੋ ਜਾਵੇ।"

ਸੱਚਮੁੱਚ ਇਹ ਪੁਸਤਕ ਕੇਸਰੀ ਜੀ ਦੀ ਲੰਮੀ ਸਾਧਨਾ, ਬੌਧਿਕ ਅਭਿਆਸ, ਭਾਸ਼ਾ ਸੰਜਮ ਅਤੇ ਖੋਜ ਬਿਰਤੀ ਦੀ ਲਖਾਇਕ ਹੈ। ਇਹ ਬੁਨਿਆਦੀ ਲਿਖਤ ਹੈ ਅਤੇ ਇਹ ਹਵਾਲਾ ਗ੍ਰੰਥਾਂ ਦੀ ਕੋਟੀ ਵਿੱਚ ਆਉਂਦੀ ਹੈ। ਉਦਾਹਰਣ ਵਜੋਂ 'ਸੁਦਾਮਾ' ਸ਼ਬਦ ਦੇ ਇੰਦਰਾਜ ਨੂੰ ਹੀ ਲੈ ਲਓ। ਕੇਸਰੀ ਜੀ ਲਿਖਦੇ ਹਨ ਕਿ ਦੋ ਸੁਦਾਮੇ ਹੋਏ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਕਿਹੜੇ ਸੁਦਾਮੇ ਦੀ ਰਚਨਾ ਸ਼ਾਮਲ ਹੈ, ਇਸ ਬਾਰੇ ਵਿਸਥਾਰ ਵਿੱਚ ਲਿਖਿਆ ਹੈ:

"ਇਤਿਹਾਸ ਵਿੱਚ ਆਮ ਤੌਰ 'ਤੇ ਲਿਖਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦੂਜੇ ਸੂਰਦਾਸ ਜੀ ਦੀ ਬਾਣੀ ਦਰਜ ਹੈ, ਪਰ ਲੇਖਕ ਨੇ ਇਸ ਵਿਸ਼ੇ ਦੀ ਜੋ ਖੋਜ ਕੀਤੀ ਹੈ ਤਾਂ .....।"

ਅੱਗੇ ਕੇਸਰੀ ਜੀ ਇਕ ਇਕ ਸ਼ਬਦ ਦੀ ਪੜ੍ਹਤਾਲ ਕਰ ਕੇ ਅੰਤ ਵਿੱਚ ਦੱਸਦੇ ਹਨ:

"ਗੁਰੂ ਗ੍ਰੰਥ ਸਾਹਿਬ ਦੀ ਅਤੇ 'ਸੂਰ ਸਾਗਰ' ਦੀ ਪਹਿਲੀ ਤੁਕ ਵਿੱਚ 'ਛਾਡੋ' ਤੇ 'ਤਜੋ' ਕੇਵਲ ਇਕ ਪਦ ਦਾ ਭੇਦ ਹੈ। ਜੇ ਇਸ ਪਾਠਾਂਤਰ ਨੂੰ ਛੱਡਿਆ ਜਾਵੇ ਤਾਂ ਇਸ ਤੁਕ ਦੇ ਨਾਲ 'ਸੂਰ ਸਾਗਰ' ਦਾ ਸਾਰਾ ਹੀ ਪਦਾ ਮਿਲਦਾ ਹੈ। ਪਦੇ ਦੇ ਤੁਕਾਂਤ ਤੇ ਸਿਧਾਂਤ ਐਨ ਪਹਿਲੀ ਤੁਕ ਦੇ ਅਨੁਸਾਰ ਹਨ, ਜਿਸ ਤੋਂ ਅਨੁਮਾਨ ਹੁੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਾਲੀ ਤੁਕ ਇਸੇ ਬਿਸ਼ਨਪਦੇ ਦੀ ਪਹਿਲੀ ਤੁਕ ਹੈ ਜੋ ਕਿ 'ਸੂਰ ਸਾਗਰ' ਵਿਚੋਂ ਹੈ। 'ਸੂਰ ਸਾਗਰ' ਪਹਿਲੇ ਸੂਰਦਾਸ ਦੀ ਰਚਨਾ ਹੈ। ਇਤਿਹਾਸਕਾਰ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਦੂਜੇ ਸੂਰਦਾਸ ਦੀ ਹੈ। ਮੇਰੀ ਸਮਝ ਵਿੱਚ ਜੋ ਆਇਆ ਲਿਖ ਦਿੱਤਾ ਹੈ।"

**ਸੱਤ ਸਾਦਿਕ ਬਾਰੇ**

ਇਹ ਪੁਸਤਕ ਕੇਸਰੀ ਜੀ ਨੇ ਆਪਣੇ ਯਤਨਾਂ ਨਾਲ 1957 ਵਿੱਚ ਪਹਿਲੀ ਵਾਰੀ ਛਪਵਾਈ ਸੀ। ਉਸੇ ਸਾਲ ਇਹ ਸਕੂਲਾਂ ਅਤੇ ਕਾਲਜਾਂ ਦੀਆਂ ਲਾਇਬ੍ਰੇਰੀਆਂ ਲਈ ਪ੍ਰਵਾਨਿਤ ਹੋ ਗਈ ਸੀ। ਇਸ ਤੋਂ ਅਗਲੇ ਸਾਲ ਕੇਸਰੀ ਜੀ ਦਾ 77 ਸਾਲ ਦੀ ਉਮਰ ਵਿੱਚ ਦੇਹਾਂਤ ਹੋ ਗਿਆ। ਈਸਵੀ ਸੰਨ 2013 ਵਿੱਚ ਇਸ ਪੁਸਤਕ ਦੀ ਪੁਨਰ ਪ੍ਰਕਾਸ਼ਨਾ ਹੋਈ ਹੈ। ਇਸ ਪੁਸਤਕ ਦੀ ਰਚਨਾ ਕਦੋਂ ਕੁ ਹੋਈ ਹੈ, ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਹੈ। ਇਸ ਪੁਸਤਕ ਵਿੱਚ ਸੱਤ ਸਾਦਿਕਾਂ ਬਾਰੇ ਕਵਿਤਾ ਵਿੱਚ ਲਿਖਿਆ ਗਿਆ ਹੈ। ਇਹ ਸਾਦਿਕ ਹਨ: 1. ਹਾਕਿਮ ਰਾਇ ਬੁਲਾਰ, ਤਲਵੰਡੀ 2. ਭਾਈ ਬਹਿਲੋ, 3. ਭਾਈ ਮਾਧੋ, 4. ਭਾਈ ਗੋਂਦਾ, 5. ਰੋਪੜੀਆ ਪੀਰ, 6. ਸਾਈਂ ਭੀਖਨ ਸ਼ਾਹ, 7. ਭਾਈ ਘਨੱਈਆ ਸਾਧ।

ਉਪਰੋਕਤ ਵਿੱਚੋਂ 'ਰੋਪੜੀਆ ਪੀਰ', 'ਸ਼ਾਹ ਭੀਖ' ਆਦਿ ਲਿਖਤਾਂ ਸਵਤੰਤਰ ਰੂਪ ਵਿੱਚ ਵੀ ਛਪੀਆਂ ਹਨ। ਇਸ ਤੋਂ ਅਨੁਮਾਨ ਹੁੰਦਾ ਹੈ ਕਿ ਇਸ ਪੁਸਤਕ ਵਿੱਚ ਸ਼ਾਮਿਲ ਕੇਸਰੀ ਜੀ ਦੀਆਂ ਲਿਖਤਾਂ ਪਹਿਲਾਂ ਵੱਖ-ਵੱਖ ਟ੍ਰੈਕਟਾਂ ਦੇ ਰੂਪ ਵਿੱਚ ਵੀ ਛਪੀਆਂ। ਇਸ ਪੁਸਤਕ ਦਾ 'ਸਮਰਪਣ ਪੰਜਾਬ ਵਿੱਚ ਵਿੱਦਿਆ ਦਾ ਪ੍ਰਵਾਹ ਚਲਾਣ ਵਾਲੇ ਸ. ਬਲਦੇਵ ਸਿੰਘ ਜੀ ਨੂੰ' ਹੈ।

ਅੱਗੇ ਕਵਿਤਾ ਦੀਆਂ ਹੇਠ ਲਿਖੀਆਂ ਸਤਰਾਂ ਹਨ ਜਿਹੜੀਆਂ ਸੱਤ ਸਾਦਿਕ ਪੁਸਤਕ ਦੀ ਭਾਵਨਾ ਨੂੰ ਪ੍ਰਗਟਾਉਂਦੀਆਂ ਹਨ:

*ਜਿਨ੍ਹਾਂ ਦੇਸ਼ ਕੌਮ ਉੱਤੇ ਜਿੰਦ ਜਾਨ ਵਾਰ ਦਿੱਤੀ,*
*ਤਨੋਂ ਮਨੋਂ ਪੂਰਦੇ ਨੇ ਹੋਰਾਂ ਦੀਆਂ ਜ਼ਰੂਰਤਾਂ।*
*ਬੰਦਿਆਂ ਚੋਂ ਬੰਦੇ ਹੈਨ ਕੋਈ ਕੋਈ ਖਾਸ ਹੁੰਦੇ,*
*ਅਰਸ਼ ਤੋਂ ਫਰਸ਼ ਆਉਣ ਕੋਈ ਕੋਈ ਸੂਰਤਾਂ।*
*ਪੌਣ ਪਾਣੀ ਵਾਂਗ ਉਹ ਅਲੇਪ ਹੋ ਵਿਚਰਦੇ ਨੇ,*
*ਭਾਵੇਂ ਕੋਈ ਬੰਦਾ ਰਖੇ ਕਿੰਨੀਆਂ ਕਦੂਰਤਾਂ।*
*ਦੇਖ ਕੇ ਫਰਸ਼ ਪਿਆਰੇ ਪਾਠਕ ਜੀ ਠਾਰ ਅੱਖੀਂ,*
*ਇੰਨ ਬਿੰਨ ਸਾਹਮਣੇ ਔਹ, ਏਹੀ ਹੈਨ ਮੂਰਤਾਂ।*
*(ਗੁਰਬਖਸ਼ ਸਿੰਘ 'ਕੇਸਰੀ')*

ਇਸ ਪੁਸਤਕ ਦੀ ਜਾਣ-ਪਛਾਣ ਜੋ ਅੱਗੇ ਦਿੱਤੀ ਹੈ, ਪਿਆਰ ਸਿੰਘ, ਜਨਰਲ ਸਕੱਤਰ, ਪੰਜਾਬੀ ਸਾਹਿਤ ਅਕਾਡਮੀ ਨੇ 07.10.57 ਨੂੰ ਲਿਖੀ। ਇਸ ਦੀ ਮਹੱਤਤਾ ਕਾਰਨ ਅਸੀਂ ਇਸ ਨੂੰ ਇੱਥੇ ਜਿਉਂ ਦੀ ਤਿਉਂ ਦੇਣੀ ਉਚਿਤ ਸਮਝਦੇ ਹਾਂ:

"ਸ. ਗੁਰਬਖਸ਼ ਸਿੰਘ 'ਕੇਸਰੀ' ਪੰਜਾਬੀ ਸਾਹਿਤ-ਕਾਰਾਂ ਦੀ ਉਸ ਪੀੜ੍ਹੀ ਨਾਲ ਸੰਬੰਧ ਰਖਦੇ ਹਨ ਜਿਨ੍ਹਾਂ ਨੂੰ ਪੰਜਾਬੀ ਸਾਹਿਤ ਦੇ ਇਤਿਹਾਸ ਵਿੱਚ ਸਿੰਘ ਸਭਾ ਲਹਿਰ ਦੀ ਉਪਜ ਕਿਹਾ ਜਾਂਦਾ ਹੈ। ਇਸ ਵਕਤ ਆਪ ਆਪਣੀ ਆਯੂ ਦੇ 76ਵੇਂ ਵਰ੍ਹੇ ਵਿੱਚ ਹਨ। ਤੇ ਇੰਜ ਆਪ ਜੀ ਨੂੰ ਭਾਈ ਸਾਹਿਬ ਭਾਈ ਵੀਰ ਸਿੰਘ, ਲਾਲਾ ਧਨੀ ਰਾਮ ਚਾਤ੍ਰਿਕ, ਗਿਆਨੀ ਹੀਰਾ ਸਿੰਘ 'ਦਰਦ' ਤੇ ਭਾਈ ਸਾਹਿਬ ਭਾਈ ਜੋਧ ਸਿੰਘ ਜੀ, ਸ.ਬ. ਭਾਈ ਕਾਨ੍ਹ ਸਿੰਘ ਨਾਭਾ ਤੇ ਗਿਆਨੀ ਗਿਆਨ ਸਿੰਘ ਦਾ ਸਮਕਾਲੀ ਹੋਣ ਦਾ ਮਾਣ ਪ੍ਰਾਪਤ ਹੈ ਤੇ ਪੰਜਾਬੀ ਧਰਮ ਤੇ ਸਾਹਿਤ ਦੇ ਖੇਤਰ ਵਿੱਚ ਕੰਮ ਵੀ ਆਪ ਨੇ ਇਹੋ ਕੀਤਾ ਹੈ ਜੋ ਉਪਰੋਕਤ ਲਿਖੀਆਂ ਮਾਣਯੋਗ ਹਸਤੀਆਂ ਨੇ। ਇਸ ਵਕਤ ਆਪ ਡੇਢ ਦੋ ਦਰਜਨ ਦੇ ਕਰੀਬ ਮੌਲਕ ਤੇ ਅਨੁਵਾਦਿਤ ਪੁਸਤਕਾਂ ਦੇ ਕਰਤਾ ਹਨ, ਜਿਨਾਂ ਵਿਚੋਂ ਦਰਜਨ ਕੁ ਦੇ ਕਰੀਬ ਛਪ ਵੀ ਚੁਕੀਆਂ ਹਨ। ਪਰ ਇਨ੍ਹਾਂ ਦੀ ਯੋਗ ਮਸ਼ਹੂਰੀ ਨਾ ਹੋਣ ਦੇ ਕਾਰਨ ਪੰਜਾਬੀ ਸਾਹਿਤ ਦੇ ਰਸੀਏ ਆਪ ਜੀ ਦੀਆਂ ਕਿਰਤਾਂ ਤੋਂ ਸੁਆਦ ਮਾਣਨ ਤੋਂ ਵੰਚਤ ਹਨ। ਇਸ ਵਿੱਚ ਦੋਸ਼ 'ਕੇਸਰੀ' ਜੀ ਦਾ ਨਹੀਂ, ਪੰਜਾਬੀ ਪਾਠਕਾਂ ਦਾ ਹੈ ਤੇ ਜਾਂ ਫਿਰ ਉਨ੍ਹਾਂ ਦੀਆਂ ਜੀਵਨ ਪਰਸਥਿਤੀਆਂ ਦਾ।

'ਕੇਸਰੀ' ਜੀ ਖਰੜ ਤਹਿਸੀਲ, ਜ਼ਿਲਾ ਅੰਬਾਲੇ ਦੇ ਇਕ ਛੋਟੇ ਜਿਹੇ ਪਿੰਡ ਹਸਨਪੁਰ ਦੇ ਜੰਮਪਲ ਹਨ। ਅਜਿਹੇ ਦੁਰੇਡੇ ਥਾਂ ਤੇ ਆਪ ਜੀ ਨੂੰ ਸਿੱਖਿਆ ਪ੍ਰਾਪਤੀ ਦੇ ਕੀ ਸਾਧਨ ਹੋ ਸਕਦੇ ਸਨ ? ਪਰ ਚੰਗੇ ਭਾਗਾਂ ਨੂੰ ਘਰ ਵਿੱਚ ਵਿਦਿਆ ਦਾ ਪ੍ਰਵਾਹ ਚਲ ਰਿਹਾ ਸੀ। ਆਪ ਜੀ ਦੇ ਦਾਦਾ ਸੰਸਕ੍ਰਿਤ ਤੇ ਫਾਰਸੀ ਦੇ ਵਿਦਵਾਨ ਤੇ ਸਾਹਿਤ ਰਸੀਏ ਸਨ। ਪਿਤਾ ਨੂੰ ਵੀ ਸਾਹਿਤ ਦਾ ਸ਼ੌਕ ਸੀ। ਇਸ ਤਰ੍ਹਾਂ ਕੇਸਰੀ ਜੀ ਨੂੰ ਲੋੜੀਂਦੀ ਸਿੱਖਿਆ ਵਿਰਸੇ ਵਿੱਚ ਹੀ ਪ੍ਰਾਪਤ ਹੋਈ। ਸੰਸਕ੍ਰਿਤ ਵੀ ਸਿੱਖੀ ਤੇ ਫਾਰਸੀ ਵੀ। ਨਾਲ ਹੀ ਕੁਝ ਪਿੰਗਲ ਦਾ ਅਭਿਆਸ ਹੋਇਆ, ਜਿਸ ਕਾਰਨ ਇਨ੍ਹਾਂ ਦੇ ਅੰਦਰ ਕਵਿਤਾ ਦਾ ਸੋਮਾ ਫੁਟ ਨਿਕਲਿਆ। ਇਸ ਸੋਮੇ ਨੇ ਕਈ ਨਿੱਕੀਆਂ ਵੱਡੀਆਂ ਕਿਆਰੀਆਂ ਸਿੰਜੀਆਂ ਹਨ, ਜਿਨ੍ਹਾਂ ਵਿਚੋਂ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ', 'ਸਭਯਤਾ ਸਾਗਰ', 'ਵਿਗਿਆਨਕ ਲੇਖ', 'ਸਾਹਿਤ ਸਾਗਰ', 'ਸੰਖਿਆ ਕੋਸ਼', 'ਕੇਸਰੀ ਝਲਕਾਂ', 'ਗੁਰਮਤ ਸਿਧਾਂਤ', 'ਭੁੱਲੜ ਜੱਟ', 'ਅਨੂਪਮ ਕਲਗੀ' ਵਿਸ਼ੇਸ਼ ਵਰਣਨ-ਯੋਗ ਹਨ। ਅਨੁਵਾਦਾਂ ਵਿਚੋਂ 'ਸ੍ਰੀ ਮਦ ਭਗਵਤ ਗੀਤਾ', 'ਚਾਨਕੀਆ ਰਾਜਨੀਤੀ', 'ਵਰਿੰਦ ਸਤਸਈ' ਤੇ 'ਧੂਰਤ ਕਹਾਣੀਆਂ', ਆਪ ਦੀ ਕਲਮ ਛੁਹ ਪ੍ਰਾਪਤ ਕਰ ਕੇ ਪੰਜਾਬੀ ਸਾਹਿਤ ਦਾ ਸ਼ਿੰਗਾਰ ਬਣ ਚੁੱਕੀਆਂ ਹਨ।

ਚਲਦਾ

----0----

# ਹੋਲੀ ਤੇ ਹੋਲਾ ਮਹੱਲਾ

*ਬਲਬੀਰ ਸਿੰਘ ਬੇਲੀ*
*7696357646*

ਭਾਰਤ ਦੇ ਬਹੁਤ ਸਾਰੇ ਤਿਉਹਾਰ, ਮੌਸਮ; ਮਿਥਿਹਾਸਕ, ਪੁਰਾਣਿਕ ਅਤੇ ਇਤਿਹਾਸਕ ਹਨ। ਕੁਝ ਤਿਉਹਾਰ ਬ੍ਰਾਹਮਣ ਮੱਤ ਦੁਆਰਾ ਪ੍ਰਚੱਲਿਤ ਵਰਣ-ਵੰਡ ਨਾਲ ਸਬੰਧ ਰੱਖਦੇ ਹਨ। ਇਸ ਬਾਰੇ ਪ੍ਰਿੰਸੀਪਲ ਸਤਬੀਰ ਸਿੰਘ 'ਖਾਲਸੇ ਦੇ ਵਾਸੀ ਪੁਸਤਕ' ਵਿੱਚ ਲਿਖਦੇ ਹਨ, "ਹੋਲੀ ਐਸਾ ਤਿਉਹਾਰ ਹੈ ਜੋ ਮੌਸਮੀ ਹੈ, ਵਰਣ ਆਸ਼ਰਮ ਨਾਲ ਵੀ ਇਸ ਦਾ ਸਬੰਧ ਹੈ ਅਤੇ ਇਤਿਹਾਸਕ ਘਟਨਾਵਾਂ ਵੀ ਲੁਕਾਈ ਬੈਠਾ ਹੈ। ਹੋਲਕਾ, ਹੋਲਿਕਾ ਅਤੇ ਹੋਲੀ ਇਸ ਦੇ ਤਿੰਨ ਨਾਮ ਹਨ।

ਬਸੰਤ ਰੁੱਤ ਦੀ ਖੁਸ਼ੀ ਲੋਕ ਹੋਲੀ ਵਾਲੇ ਦਿਨ ਇਕ ਦੂਜੇ ਨੂੰ ਲਾਲ ਗੁਲਾਲ ਮੱਲ ਕੇ ਪ੍ਰਗਟ ਕਰਦੇ ਹਨ। ਪੁਰਾਤਨ ਸਮੇਂ ਵਿੱਚ ਸਾਰੇ ਲੋਕ ਮਿਲ ਕੇ ਇਲਾਕੇ ਦਾ ਗੰਦ ਬਹਾਰ ਕੱਢਕੇ ਸਾੜ ਦੇਂਦੇ ਸਨ। ਇਸ ਤਰ੍ਹਾਂ ਇਹ ਤਿਉਹਾਰ ਸਫਾਈ ਦਿਵਸ ਵਜੋਂ ਵੀ ਮਨਾਇਆ ਜਾਂਦਾ ਸੀ। ਵਰਣ ਵੰਡ ਦੇ ਅਨੁਸਾਰ ਬ੍ਰਾਹਮਣਾਂ ਲਈ ਵਿਸਾਖੀ, ਦੁਸਹਿਰਾ ਖੱਤਰੀਆਂ ਲਈ, ਦੀਵਾਲੀ ਵੈਸਾਂ ਲਈ ਅਤੇ ਹੋਲੀ ਸੂਦਰਾਂ ਦਾ ਤਿਉਹਾਰ ਹੈ।

ਹੋਲੀ ਤਿਉਹਾਰ ਨਾਲ ਮਿਥਿਹਾਸਕ ਅਤੇ ਪੁਰਾਣਿਕ ਕਥਾ ਵੀ ਜੁੜੀ ਹੋਈ ਹੈ। ਕਿ ਹਰਨਾਖਸ਼ ਨੇ ਤੱਪ ਕਰਕੇ ਸ਼ਿਵ ਜੀ ਤੋਂ "ਨਾ ਦਿਨੇ ਮਰਾਂ, ਨਾ ਰਾਤ, ਨਾ ਅੰਦਰ ਮਰਾਂ ਨਾ ਬਾਹਰ ਅਤੇ ਨਾ ਮਨੁੱਖ ਤੋਂ ਮਰਾਂ ਨਾ ਪਸ਼ੂ ਤੋਂ" ਆਦਿ ਵਰ ਪ੍ਰਾਪਤ ਕਰ ਲਏ, ਜਿਸ ਨਾਲ ਉਹ ਅਹੰਕਾਰੀ ਹੋ ਗਿਆ। ਉਸ ਨੇ ਪ੍ਰਮਾਤਮਾ ਦਾ ਡਰ ਮਨੋਂ ਵਿਸਾਰ ਦਿੱਤਾ ਅਤੇ ਐਲਾਨ ਕਰ ਦਿੱਤਾ ਕਿ ਕੋਈ ਵੀ ਪ੍ਰਮਾਤਮਾ ਦਾ ਨਾਮ ਨਾ ਜਪੇ। ਪਰ ਉਸ ਦਾ ਪੁੱਤਰ ਪ੍ਰਹਿਲਾਦ ਜਲੇ ਹਰਨਾਖਸ਼, ਥੱਲੇ ਹਰਨਾਖਸ਼ ਜੱਪਣ ਦੀ ਥਾਂ ਕੇਵਲ ਰਾਮ ਨਾਮ (ਪ੍ਰਮਾਤਮਾ) ਦਾ ਜਾਪ ਕਰਦਾ ਸੀ। ਇਹ ਖਬਰ ਹਰਨਾਖਸ਼ ਨੂੰ ਪ੍ਰਹਿਲਾਦ ਦੇ ਉਸਤਾਦਾਂ ਸੰਡੇ ਅਤੇ ਅਮਰਕ ਦੁਆਰਾ ਸ਼ਿਕਾਇਤ ਕਰਨ ਉਪਰੰਤ ਪ੍ਰਾਪਤ ਹੋਈ।

**"ਸੰਡਾ ਮਰਕਾ ਜਾਇ ਪੁਕਾਰੇ॥**
**ਪੜੈ ਨਹੀ ਹਮ ਹੀ ਪਚਿ ਹਾਰੇ॥**
**ਰਾਮੁ ਕਹੈ ਕਰ ਤਾਲ ਬਜਾਵੈ॥**
**ਚਟੀਆ ਸਭੈ ਬਿਗਾਰੇ॥**

*(ਭੈਰਉ ਨਾਮਾਦੇਵ, ਅੰਗ 1164)*

**ਭਾਵ:-** *ਸੰਡੇ ਅਤੇ ਅਮਰਕ ਨੇ ਕਿਹਾ, "ਅਸੀਂ ਜੋ ਪੜ੍ਹਾਉਂਦੇ ਹਾਂ ਪ੍ਰਹਿਲਾਦ ਉਹ ਨਹੀਂ ਪੜ੍ਹਦਾ ਸਗੋਂ ਉਹ ਹੱਥਾਂ ਨਾਲ ਤਾਲ ਵਜਾ ਕੇ ਰਾਮ ਨਾਮ (ਪ੍ਰਮਾਤਮਾ) ਦੇ ਗੁਣ ਗਾਉਂਦਾ ਹੈ ਅਤੇ ਉਸ ਦੀ ਰੀਸ ਨਾਲ ਬਾਕੀ ਵਿਦਿਆਰਥੀ ਵੀ ਪ੍ਰਭੂ ਦਾ ਜੱਸ ਗਾਉਂਦੇ ਹਨ। ਇਸ ਤਰ੍ਹਾਂ ਉਸ ਨੇ ਵਿਦਿਆਰਥੀਆਂ ਨੂੰ ਵਿਗਾੜ ਦਿੱਤਾ ਹੈ।*

**"ਸੰਡੇ ਮਰਕੈ ਕਹਿਓ ਜਾਇ॥**
**ਪ੍ਰਹਲਾਦ ਬੁਲਾਏ ਬੇਗਿ ਧਾਇ॥**
**ਤੂ ਰਾਮ ਕਹਨ ਕੀ ਛੋਡੁ ਬਾਨਿ॥**
**ਤੁਝੁ ਤੁਰਤੁ ਛਡਾਉ ਮੇਰੋ ਕਹਿਓ ਮਾਨਿ॥**

*(ਬਸੰਤ ਕਬੀਰ ਜੀ, ਅੰਗ 1198)*

**ਭਾਵ:-** *ਸੰਡੇ ਤੇ ਅਮਰਕ ਦੀ ਸ਼ਿਕਾਇਤ ਕਰਨ 'ਤੇ ਹਰਨਾਖਸ਼ ਨੇ ਝੱਟ-ਪੱਟ ਪ੍ਰਹਿਲਾਦ ਨੂੰ ਸੱਦਿਆਂ ਅਤੇ ਪਾਂਧੇ ਨੇ ਸਮਝਾਇਆ, "ਤੂੰ ਪ੍ਰਮਾਤਮਾ ਦਾ ਨਾਮ ਸਿਮਰਨ ਕਰਨ ਦੀ ਆਦਤ ਛੱਡ ਦੇ, ਮੇਰਾ ਕਹਿਣਾ ਮੰਨ ਲੈ, ਮੈਂ ਤੈਨੂੰ ਹੁਣੇ ਹੀ ਛੁਡਾ ਲਵਾਂਗਾ। ਪਰ ਪ੍ਰਹਿਲਾਦ ਨੇ ਜੁਆਬ ਦਿੱਤਾ:-*

**"ਮੋ ਕਉ ਕਹਾ ਸਤਾਵਹੁ ਬਾਰ ਬਾਰ॥**
**ਪ੍ਰਭਿ ਜਲ ਥਲ ਗਿਰਿ ਕੀਏ ਪਹਾਰ॥**
**ਇਕੁ ਰਾਮੁ ਨ ਛੋਡਉ ਗੁਰਹਿ ਗਾਰਿ॥**
**ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ॥**

*(ਬਸੰਤ ਕਬੀਰ ਜੀ, ਅੰਗ 1198)*

**ਭਾਵ:-** *ਮੈਨੂੰ ਬਾਰ ਬਾਰ ਕਿਉਂ ਤੰਗ ਕਰਦੇ ਹੋ? ਜਿਸ ਪ੍ਰਭੂ ਨੇ ਪਾਣੀ, ਧਰਤੀ ਅਤੇ ਪਹਾੜ ਆਦਿਕ ਸਾਰੀ ਸ਼੍ਰਿਸਟੀ ਬਣਾਈ*

*ਹੈ, ਮੈਂ ਉਸ ਰਾਮ ਦਾ ਸਿਮਰਨ ਨਹੀਂ ਛਡਾਂਗਾ। ਉਸ ਨੂੰ ਛੱਡਿਆਂ ਮੇਰੇ ਗੁਰੂ ਦੀ ਬਦਨਾਮੀ ਹੈ। ਬੇਸ਼ੱਕ ਤੁਸੀਂ ਮੈਨੂੰ ਸਾੜ ਦਿਉ ਭਾਵੇਂ ਮਾਰ ਦਿਉ।*

**"ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ॥**
**ਪੁਤ੍ਰ ਰਾਮ ਨਾਮ ਛੋਡਹੁ ਜੀਉ ਲੇਹੁ ਉਬਾਰੇ॥"**

*(ਭੈਰਉ ਮ: 3, ਅੰਗ 1133)*

**ਭਾਵ:** *ਮਾਂ ਨੇ ਪ੍ਰਹਿਲਾਦ ਨੂੰ ਸਮਝਾਇਆ, "ਪੁੱਤਰ ! ਰਾਮ ਨਾਮ ਦਾ ਸਿਮਰਨ ਛੱਡਕੇ, ਤੂੰ ਆਪਣੀ ਜਾਨ ਬਚਾ ਲੈ।*

**"ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ॥**
**ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ॥"**

*(ਭੈਰਉ ਮ: 3, ਅੰਗ 1133)*

**ਭਾਵ:-** *ਹੇ ਮਾਂ ! ਰਾਮ ਨਾਮ (ਪ੍ਰਮਾਤਮਾ) ਦੇ ਸਿਮਰਨ ਦੀ ਮੈਨੂੰ ਗੁਰੂ ਨੇ ਸਮਝ ਦਿੱਤੀ ਹੈ, ਇਸ ਲਈ ਮੈਂ ਪ੍ਰਭੂ ਦੀ ਬੰਦਗੀ ਨਹੀਂ ਛਡਾਂਗਾ।*

**"ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ॥ ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥**

*(ਭੈਰਉ ਨਾਮਦੇਵ ਜੀਉ ਅੰਗ 1164)*

**ਭਾਵ:-** *ਜਦੋਂ ਪ੍ਰਹਿਲਾਦ ਆਪਣੇ ਆਦਰਸ਼ ਤੋਂ ਨਾ ਡੋਲਿਆ ਤਾਂ ਦੁਸ਼ਟ ਸਭਾ ਨੇ ਉਸ ਨੂੰ ਮਾਰਨ ਦਾ ਹੁਕਮ ਦਿੱਤਾ। ਫਿਰ ਪਹਾੜ ਅਤੇ ਰੁੱਖ ਉੱਤੋਂ ਸੁੱਟ ਕੇ, ਪਾਣੀ ਵਿੱਚ ਡੋਬਕੇ ਅਤੇ ਅੱਗ ਵਿੱਚ ਸਾੜਕੇ ਮਾਰਨ ਦਾ ਨਾਕਾਮ ਯਤਨ ਕੀਤਾ। ਪਰ ਪ੍ਰਮਾਤਮਾ ਨੇ ਆਪਣੇ ਭਗਤ ਦੇ ਸਾਰੇ ਡਰ ਦੂਰ ਕਰਕੇ ਉਸ ਦੀ ਰੱਖਿਆ ਕੀਤੀ।*

**"ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ॥**
**ਹਰਿ ਤੇਰਾ ਕਹਾ ਤੁਝ ਲਏ ਉਬਾਰਿ॥"**

*(ਭੈਰਉ ਮ: 3 ਅੰਗ 1133)*

**ਭਾਵ:-** *ਅਖੀਰ ਵਿੱਚ ਹਰਨਾਖਸ਼ ਨੰਗੀ ਤਲਵਾਰ ਲੈ ਕੇ ਬੜੇ ਅਹੰਕਾਰ ਨਾਲ ਕੜਕ-ਕੇ ਬੋਲਿਆ, "ਕਿਥੇ ਤੇਰਾ ਹਰੀ (ਪ੍ਰਮਾਤਮਾ) ਹੈ ਜਿਹੜਾ ਤੈਨੂੰ ਮੇਰੇ ਕੋਲੋਂ ਬਚਾ ਲਵੇ?"*

...... ਤੇ ਉਸ ਸਮੇਂ ਕੌਤਕ ਹੋਇਆ:-

**"ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ॥**
**ਹਰਨਾਖਸ਼ ਛੇਦਿਓ ਨਖ ਬਿਦਾਰ॥"**

*(ਬਸੰਤ ਕਬੀਰ ਜੀ, ਅੰਗ 1198)*

**ਭਾਵ:** *ਨਹੁੰਆ ਨਾਲ ਪਾੜ ਕੇ ਹਰਨਾਖਸ਼ ਨੂੰ ਮਾਰ ਦਿੱਤਾ।*

ਇਸ ਤਰ੍ਹਾਂ ਗੁਰਬਾਣੀ ਵਿੱਚ ਪ੍ਰਹਿਲਾਦ ਦੀ ਜਿੱਤ ਦਾ ਵਰਨਣ ਕਰਕੇ ਲੋਕਾਈ ਨੂੰ ਸਮਝਾਇਆ ਹੈ ਕਿ ਮਨੁੱਖ ਭਾਵੇਂ ਜਿੰਨਾ ਮਰਜ਼ੀ ਅਹੰਕਾਰੀ ਅਤੇ ਜਾਲਮ ਹੋਵੇ, ਪ੍ਰਮਾਤਮਾ ਉਸ ਦਾ ਨਾਸ਼ ਕਰ ਦਿੰਦਾ ਹੈ ਅਤੇ ਆਪਣੇ ਭਗਤਾਂ ਦੀ ਲਾਜ ਰੱਖਦਾ ਹੈ।

ਇਹ ਕਥਾ ਵੀ ਪ੍ਰਸਿੱਧ ਹੈ ਕਿ ਹੋਲਿਕਾ, ਹਰਨਾਖਸ਼ ਦੀ ਭੈਣ ਨੇ ਤੱਪ ਕਰਕੇ ਸ਼ਿਵ ਜੀ ਤੋਂ ਇੱਕ ਦੁਪੱਟਾ ਪ੍ਰਾਪਤ ਕੀਤਾ, ਜਿਸ ਉਤੇ ਅੱਗ ਦਾ ਅਸਰ ਨਹੀਂ ਹੁੰਦਾ ਸੀ। ਭਰਾ ਦੇ ਕਹਿਣ ਤੇ ਉਸ ਨੇ ਆਪਣੇ ਆਲੇ-ਦੁਆਲੇ ਦੁਪੱਟਾ ਲਪੇਟਿਆ ਅਤੇ ਆਪਣੇ ਭਤੀਜੇ ਪ੍ਰਹਿਲਾਦ ਦੀ ਗੋਦ ਵਿੱਚ ਲੈ ਕੇ ਚਿਖਾ ਵਿੱਚ ਬੈਠ ਗਈ। ਪਰ ਪ੍ਰਭੂ ਦੇ ਭਾਣੇ ਅਨੁਸਾਰ ਉਹ ਦੁਪੱਟਾ ਉੱਡ ਕੇ ਪ੍ਰਹਿਲਾਦ ਉਤੇ ਆ ਪਿਆ, ਜਿਸ ਕਾਰਨ ਉਹ (ਹੋਲਿਕਾ) ਤਾਂ ਸੜ ਕੇ ਸੁਆਹ ਹੋ ਗਈ, ਪਰ ਪ੍ਰਭੂ ਦਾ ਭਗਤ ਪ੍ਰਹਿਲਾਦ ਬਚ ਗਿਆ। ਇਸ ਘਟਨਾ ਦੇ ਆਧਾਰ ਤੇ ਹੋਲਿਕਾ ਦਾ ਬੁੱਤ ਸਾੜ ਕੇ ਉਸ ਦੀ ਸੁਆਹ ਹੋਲੀ ਵਾਲੇ ਦਿਨ ਉਡਾਈ ਜਾਂਦੀ ਹੈ। ਇਸ ਤਰ੍ਹਾਂ ਇਸ ਤਿਉਹਾਰ ਦਾ ਨਾਮ ਹੋਲਿਕਾ ਦਹਨ ਵੀ ਹੈ। ਹੋਲਿਕਾ ਦੀ ਅੱਗ ਉੱਤੇ ਛੋਲੀਆਂ ਭੁੰਨਕੇ ਖਾਧਾ ਜਾਂਦਾ ਸੀ, ਜਿਸ ਕਰਕੇ ਛੋਲੀਏ ਦੇ ਭੁੱਜੇ ਦਾਣਿਆਂ ਨੂੰ "ਹੋਲਾਂ" ਕਿਹਾ ਜਾਂਦਾ ਹੈ।

ਸ੍ਰੀ ਮਦ ਭਗਵਤ ਪੁਰਾਣ ਦੀ ਕਥਾ ਅਨੁਸਾਰ ਗੋਪੀਆਂ ਨੇ ਸ੍ਰੀ ਕ੍ਰਿਸ਼ਨ ਜੀ ਨਾਲ ਰੰਗ ਉਡਾਕੇ ਖੂਬ ਹੋਲੀ ਖੇਡੀ ਸੀ। ਮੂਲ ਰੂਪ ਵਿੱਚ ਇਹ ਤਿਉਹਾਰ ਬਸੰਤ ਰੁੱਤ ਦੀ ਖੁਸ਼ੀ ਵਿੱਚ, ਪ੍ਰਹਿਲਾਦ ਦੀ ਜਿੱਤ ਅਤੇ ਸਫਾਈ ਦਿਵਸ ਵਜੋਂ ਮਨਾਇਆ ਜਾਂਦਾ ਹੈ। ਪਰ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਇਸ ਦਿਨ ਕੁਝ ਲੋਕ ਸ਼ਰਾਬ ਪੀਂਦੇ ਹਨ। ਲਾਲ ਗੁਲਾਬ ਮੱਲਣਾ ਤਾਂ ਠੀਕ ਹੈ, ਪਰ ਗੋਹਾ, ਚਿਕੜ, ਲੁੱਕ ਅਤੇ ਕੂੜਾ ਵੀ ਇਕ ਦੂਜੇ ਉੱਤੇ ਸੁੱਟਦੇ ਹਨ। ਕਈ ਭੱਦੇ ਮਜ਼ਾਕ ਅਤੇ ਛੇੜ-ਛਾੜ ਕਰਦੇ ਹਨ ਜਿਸ ਨਾਲ ਲੜਾਈ-ਝਗੜੇ ਤੇ ਫਸਾਦ ਹੋ ਜਾਂਦੇ ਹਨ ਅਤੇ ਨੌਬਤ ਕਤਲਾਂ ਤੱਕ ਪਹੁੰਚ ਜਾਂਦੀ ਹੈ। ਸਾਨੂੰ ਸਾਰਿਆਂ ਨੂੰ ਹੋਲੀ ਦੇ ਸਹੀ ਅਰਥਾਂ ਨੂੰ ਸਮਝਣ ਦੀ ਲੋੜ ਹੈ।

ਕਈ ਸਿੱਖ ਵੀਰ ਵੀ ਦੇਖਾ-ਦੇਖੀ ਇਕ ਦੂਜੇ ਉੱਤੇ ਰੰਗ ਸੁੱਟਦੇ ਹਨ ਅਤੇ ਭੂਤਾਂ ਵਰਗੇ ਚਿਹਰੇ ਬਣਾ ਕੇ ਖਰਮਸਤੀ ਕਰਦੇ ਹਨ ਜਦੋਂ ਕਿ ਰੰਗਾਂ ਨਾਲ ਖੇਡੀ ਜਾਣ ਵਾਲੀ ਬ੍ਰਾਹਮਣੀ ਤਿਉਹਾਰ ਹੋਲੀ ਦਾ ਸਿੱਖ-ਮੱਤ ਨਾਲ ਕੋਈ ਵੀ ਸਬੰਧ ਨਹੀਂ ਹੈ। ਬਸੰਤ ਰੁੱਤ ਦੇ ਇਕ ਤਿਉਹਾਰ ਨੂੰ ਖੁਸ਼ੀ ਭਰਪੂਰ ਮਨਾਉਣ ਲਈ ਗੁਰੂ ਅਰਜਨ ਦੇਵ ਜੀ ਇਸ ਤਰ੍ਹਾਂ ਪ੍ਰੇਰਦੇ ਹਨ:-

**"ਆਜ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮੁ ਬੇਅੰਤ॥ 6 ॥ ਰਹਾਉ॥ ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥ ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥**

*(ਬਸੰਤ ਮ: 5, ਅੰਗ 1180)*

**ਭਾਵ:-** *ਜਿਵੇਂ ਬਸੰਤ ਰੁੱਤ ਆਉਣ ਨਾਲ ਚਾਰੇ ਪਾਸੇ ਖੇੜਾ ਆ ਜਾਂਦਾ ਹੈ ਇਸੇ ਤਰ੍ਹਾਂ ਪ੍ਰਭੂ ਦੇ ਸਿਫਤ-ਸਲਾਹ ਵਾਲੇ ਗੀਤ ਗਾਉਣ ਨਾਲ ਹਿਰਦੇ ਵਿੱਚ ਬਸੰਤ ਵਰਗਾ ਖੇੜਾ ਆ ਜਾਂਦਾ ਹੈ। ਸਾਧ ਸੰਗਤ ਵਿੱਚ ਸੰਤ ਜਨ ਨਾਮ ਸਿਮਰਨ ਦਾ ਰੰਗ ਚਾੜਨ ਵਾਲੀ ਹੋਲੀ ਖੇਡਦੇ ਹਨ, ਜਿਸ ਨਾਲ ਆਤਮਿਕ ਰੰਗ ਗੂੜਾ ਹੋ ਜਾਂਦਾ ਹੈ। ਸੰਤਾਂ (ਨਾਮ ਦੇ ਰਸੀਆਂ, ਗੁਰਮੁੱਖ ਜਨਾਂ) ਦੀ ਸੇਵਾ ਕਰਨੀ ਹੀ ਹੋਲੀ ਹੈ। ਜਿੰਨਾ ਦੀ ਸੰਗਤ ਦੀ ਬਰਕਤ ਨਾਲ ਮਨੁੱਖ ਦੇ ਅੰਦਰ ਪ੍ਰਮਾਤਮਾ ਦੇ ਪਿਆਰ ਦਾ ਗੂੜਾ ਰੰਗ ਚੜ੍ਹ ਜਾਂਦਾ ਹੈ।*

ਸਿੱਖਾਂ ਨੂੰ ਸ਼ਸਤਰ ਧਾਰਨ ਅਤੇ ਇਨ੍ਹਾਂ ਦੀ ਸਿਖਲਾਈ ਲਈ ਪ੍ਰੇਰਨਾ ਦੇਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਨੂੰ ਨਿਵੇਕਲੇ ਢੰਗ ਨਾਲ ਖੇਡਣ ਦੀ ਜਾਚ ਦੱਸੀ:-

**"ਬਾਨ ਚਲੇ ਤੇਈ ਕੁੰਕਮ ਮਾਨਹੁ, ਮੂਠ ਗੁਲਾਲ ਕੀ ਸਾਂਗ ਪਰਹਾਰੀ॥ ਢਾਲ ਮਾਨੋ ਡਫ ਮਾਲ ਬਨੀ, ਹਥ ਨਾਲ ਬੰਦੂਕ ਛੂਟੇ ਪਿਚਕਾਰੀ॥ ਸਉਨ ਭਰੇ ਪਟ ਬੀਰਨ ਕੇ, ਉਪਮਾ ਜਨੁ ਘੋਰ ਕੇ ਕੇਸ ਕ੍ਵਾਰੀ॥ ਖੇਲਤ ਫਾਗ ਕੇ ਬੀਰ ਲਰੈ, ਨਵਲਾ ਸੀ ਲਏ ਕਰਵਾਰ ਕਟਾਰੀ॥**

*(ਦਸਮ ਗ੍ਰੰਥ, ਕ੍ਰਿਸ਼ਨਾਵਤਾਰ)*

**ਭਾਵ:-** *ਜੋ ਤੀਰ ਚਲੇ ਉਸ ਨੂੰ ਕੇਸਰ ਛਿੜਕਿਆ ਜਾਣੋ, ਜੋ ਬਰਛੀ ਉਠੀ ਉਸ ਨੂੰ ਮੁੱਠਾ ਨਾਲ ਗੁਲਾਲਾ ਬਿਖੇਰਨਾ ਦੇਖੋ। ਜੋ ਬੰਦੂਕਾਂ ਚੱਲ ਰਹੀਆਂ ਹਨ ਉਨ੍ਹਾਂ ਨੂੰ ਪਿਚਕਾਰੀ ਵਿੱਚ ਰੰਗ ਪਾ ਕੇ ਸੁੱਟਿਆ ਦੇਖੋ। ਸੂਰਮਿਆਂ ਦੇ ਖੂਨ ਨਾਲ ਲਿੱਬੜੇ ਵਸਤਰਾਂ ਨੂੰ ਕੇਸਰ ਘੋਲ ਕੇ ਪੁਸ਼ਾਕਾਂ ਤੇ ਪਾਇਆ ਸਮਝੋ। ਸੂਰਮੇ ਤਲਵਾਰਾਂ ਤੇ ਕਟਾਰਾਂ ਚੁੱਕੀ ਲੜ ਰਹੇ ਹਨ, ਇਨ੍ਹਾਂ ਨੂੰ ਨਰਮ ਨਰਮ ਖਿੜੇ ਫੁੱਲ ਸੁੱਟਦੇ ਸਮਝੋ।*

ਕਿਉਂਕਿ ਦਸ਼ਮੇਸ਼ ਗੁਰੂ ਜੀ ਨੇ ਵੇਖ ਲਿਆ ਸੀ ਕਿ "ਭਾਰਤ ਦੇ ਵਾਸੀ ਜਾਲਮਾਂ ਉੱਤੇ ਭਗਤਾਂ ਅਤੇ ਅਵਤਾਰਾਂ ਦੀ ਜਿੱਤ ਦਾ ਪ੍ਰਤੀਕ ਹੋਲੀ ਅਤੇ ਦੁਸਹਿਰੇ ਵਰਗੇ ਤਿਉਹਾਰ ਮਨਾਉਂਦੇ ਹਨ ਤਾਂ ਜ਼ਰੂਰ ਹਨ ਪਰ ਰਸਮੀ ਤੌਰ 'ਤੇ....। ਸੈਂਕੜੇ ਸਾਲ ਮੁਸਲਮਾਨ ਸ਼ਾਸ਼ਕਾਂ ਦੇ ਅਧੀਨ ਰਹਿ ਕੇ ਉਹ ਜ਼ੁਲਮੀ ਸਹਿਣ ਦੇ ਆਦੀ ਹੋ ਗਏ ਹਨ, ਗੁਲਾਮੀ ਉਨ੍ਹਾਂ ਦੇ ਹਿਰਦੇ ਵਿੱਚ ਘਰ ਗਈ ਹੈ। ਉਹ ਜ਼ਾਲਮ ਵਿਰੁੱਧ ਲੜਣ ਲਈ ਸਾਹਸ ਗਵਾ ਚੁੱਕੇ ਹਨ। ਮੁਗਲ ਹੁਕਮਰਾਨਾਂ ਨੇ ਉਨ੍ਹਾਂ ਨੂੰ ਸਸਤਰਹੀਣ ਕਰ ਦਿੱਤਾ ਹੈ, ਉਹ ਘੋੜਿਆਂ ਤੇ ਨਹੀਂ ਚੜ੍ਹ ਸਕਦੇ, ਸ਼ਿਕਾਰ ਨਹੀਂ ਖੇਡ ਸਕਦੇ। ਉਨ੍ਹਾਂ ਦੇ ਧਰਮ ਨੂੰ ਅਜ਼ਾਦੀ ਵੀ ਨਹੀਂ। ਗੁਰੂ ਗੋਬਿੰਦ ਸਿੰਘ ਜੀ ਜਾਲਮਾਂ ਵਿਰੁੱਧ ਉਨ੍ਹਾਂ ਨੂੰ ਖੜਾ ਕਰਨਾ ਚਾਹੁੰਦੇ ਸਨ, ਜਿਹੜੇ ਸਦੀਆਂ ਤੋਂ ਲਿਤਾੜੇ ਜਾ ਰਹੇ ਸਨ। ਜਾਲਮਾਂ ਨਾਲ ਟੱਕਰ ਹਥਿਆਰ ਬੰਦ ਹੋ ਕੇ ਹੀ ਲਈ ਜਾ ਸਕਦੀ ਸੀ, ਸੋ ਇਸ ਲਈ ਆਪ ਸਿੱਖਾਂ ਨੂੰ ਹੁਕਮ ਕਰਿਆ ਕਰਦੇ ਸਨ।

**"ਇਹੈ ਮੋਰ ਆਗਿਆ ਸੁਨੋ ਹੇ ਪਿਆਰੇ।**
**ਬਿਨ ਕੇਸ ਤੇਗੰ ਦਿਵੋ ਨ ਦੀਦਾਰੇ।"**

*(ਗੁਰ ਬਿਲਾਸ ਪਾਤਸ਼ਾਹੀ 1, ਅਧਿਆਇ 23)*

ਤਥਾ

**ਜਬ ਹਮਾਰੇ ਦਰਸ਼ਨ ਕੋ ਆਵਹੁ।**
**ਬਨ ਸੁਚੇਤ ਤਨ ਸ਼ਸ਼ਤਰ ਸਜਾਵਹੁ।**

*(ਗੁਰਪ੍ਰਤਾਪ ਸੂਰਜ, ਰੁਤ 3, ਅਧਿਆਇ 23)*

ਜਾਲਮਾਂ ਨਾਲ ਜੂਝਣ ਲਈ ਜੰਗੀ ਅਭਿਆਸ ਬਹੁਤ ਜ਼ਰੂਰੀ ਹੁੰਦਾ ਹੈ ਸੋ ਇਸ ਲਈ ਸੰਨ 1700 ਈ: ਦੇ ਮਾਰਚ ਮਹੀਨੇ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲਗੜ੍ਹ ਤੋਂ ਹੋਲੇ ਮਹੱਲੇ ਦੀ ਰੀਤ ਸ਼ੁਰੂ ਕੀਤੀ ਸੀ। ਪਰ ਸਿੱਖ ਫੁਲਵਾੜੀ ਮੈਗਜ਼ੀਨ ਦੇ ਅੰਕ 1996 ਮਾਰਚ ਦੇ ਪੰਨੇ 10 ਉੱਤੇ ਗਿਆਨੀ ਸੁਰਜੀਤ ਸਿੰਘ ਦਿੱਲੀ ਵਾਲੇ ਨੇ ਲਿਖਿਆ ਹੈ ਕਿ "ਖੰਡੇ ਦੀ ਪਾਹੁਲ ਛਕਾਉਣ ਤੋਂ 19 ਸਾਲ ਪਹਿਲਾਂ ਸੰਨ 1680 ਵਿੱਚ ਹੋਲਾ ਮਹੱਲਾ ਅਰੰਭ ਕੀਤਾ।" ਖੈਰ 'ਹੋਲਾ' ਅਤੇ 'ਮਹੱਲਾ' ਕਰਮਵਾਰ ਅਰਬੀ ਅਤੇ ਫਾਰਸੀ ਦੇ ਸ਼ਬਦ ਹਨ ਜਿਨ੍ਹਾਂ ਦੇ ਅਰਥ ਹਮਲਾ ਅਤੇ ਹਮਲੇ ਦੀ ਥਾਂ

ਹਨ। ਇਸ ਬਾਰੇ ਸਿੱਖ ਪੰਥ ਦੇ ਵਿਦਵਾਨ ਭਾਈ ਕਾਨ੍ਹ ਸਿੰਘ ਜੀ ਨਾਭਾ ਬੜਾ ਸਪੱਸ਼ਟ ਲਿਖਦੇ ਹਨ:-

"ਯੁੱਧ ਵਿਦਿਆ ਦੇ ਅਭਿਆਸ ਨੂੰ ਨਿਤ ਨਵਾਂ ਰੱਖਣ ਲਈ ਕਲਗੀਧਰ ਸੁਆਮੀ ਦੀ ਚਲਈ ਹੋਈ ਰੀਤੀ ਅਨੁਸਾਰ ਚੇਤਵਦੀ ਇੱਕ ਨੂੰ ਸਿੱਖਾਂ ਵਿੱਚ ਹੋਲਾ ਮਹੱਲਾ ਹੁੰਦਾ ਹੈ। ਜਿਸਦਾ ਹੋਲੀ ਦੀ ਰਸਮ ਨਾਲ ਕੋਈ ਸਬੰਧ ਨਹੀਂ ਹੈ। ਮਹੱਲਾ ਇੱਕ ਪ੍ਰਕਾਰ ਦੀ ਮਨਸੂਈ ਲੜਾਈ ਹੈ। ਪੈਦਲ, ਘੋੜਸਵਾਰ ਸ਼ਸ਼ਤਰ ਧਾਰੀ ਸਿੰਘ ਦੋ ਪਾਰਟੀਆਂ ਬਣਾਕੇ ਇੱਕ ਖਾਸ ਹਮਲੇ ਦੀ ਥਾਂ ਉੱਤੇ ਹਮਲਾ ਕਰਦੇ ਹਨ। ਪਰ ਅਸੀਂ ਹਰ ਸਾਲ ਪਿਛੋਂ ਇਹ ਰਸਮ ਮਾਤਰ ਹੀ ਕਰ ਛੱਡਦੇ ਹਾਂ। ਲਾਭ ਕੁਝ ਨਹੀਂ ਉਠਾਉਂਦੇ। ਸ਼ਸ਼ਤਰ ਵਿਦਿਆ ਤੋਂ ਅਨਜਾਣ ਸਿੱਖ ਖਾਲਸਾ ਧਰਮ ਦੇ ਨਿਯਮਾਂ ਅਨੁਸਾਰ ਅਧੂਰਾ ਸਿੱਖ ਹੈ। ਸ਼ੋਕ ਹੈ ਕਿ ਹੁਣ ਸਿੱਖਾਂ ਨੇ ਦਸਮੇਸ਼ ਜੀ ਦਾ ਉਪਦੇਸ਼ ਹੈ ਕਿ ਹਰ ਇਕ ਸਿੱਖ ਪੂਰਾ ਸਿਪਾਹੀ ਹੋਵੇ ਅਤੇ ਸ਼ਸ਼ਤਰ ਵਿਦਿਆ ਦਾ ਅਭਿਆਸ ਕਰੇ।

ਇਸ ਦਿਨ ਦੋਹਾਂ ਦਲਾਂ ਦੀ ਹੁੰਦੀ ਮੁੱਠ ਭੇੜ ਨੂੰ ਦਸ਼ਮ ਪਿਤਾ ਆਪ ਵੇਖਦੇ ਅਤੇ ਦੋਹਾਂ ਧਿਰਾਂ ਨੂੰ ਦਸਦੇ ਕਿ ਹਮਲਾ ਕਦੋਂ ਤੇ ਕਿਥੇ ਕਰਨਾ ਹੈ। ਜੇਤੂ ਦਲ ਨੂੰ ਸਿਰੋਪੇ ਦੇ ਕੇ ਨਿਵਾਜਿਆ ਜਾਂਦਾ ਸੀ। ਗੁਰੂ ਸਾਹਿਬ ਸਿੱਖਾਂ ਵਿੱਚ ਐਨੀ ਜੁਅਰਤ ਭਰਨੀ ਚਾਹੁੰਦੇ ਸਨ ਕਿ ਨਿਮਾਣੀਆਂ ਚਿੜੀਆਂ ਵੀ ਦਰਿੰਦੇ ਬਾਜ਼ਾਂ ਨੂੰ ਨੋਚ-ਨੋਚ ਖਾ ਜਾਣ:

**"ਇਨ ਹੀ ਕੋ ਸਰਦਾਰ ਸਜਾਊ॥**
**ਤਬੈ ਗੋਬਿੰਦ ਸਿੰਘ ਨਾਮ ਕਰਾਊਂ॥**
**ਚਿੜੀਅਨ ਸੋ ਮੈਂ ਬਾਜ਼ ਤੁੜਾਊ॥**
**ਤਬੈ ਗੋਬਿੰਦ ਸਿੰਘ ਨਾਮ ਕਹਾਊਂ॥**

ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਨੂੰ ਸ਼ਸ਼ਤਰਧਾਰੀ ਹੋਣ ਦੇ ਹੁਕਮ ਦਿੱਤੇ ਸਨ। ਇਹ ਹੁਕਮ ਕੇ ਵਲ ਸਾਨੂੰ ਹੋਲੇ-ਮਹੱਲੇ ਦੇ ਤਿਉਹਾਰ ਉੱਤੇ ਹੀ ਚੇਤੇ ਨਹੀਂ ਆਉਣੇ ਚਾਹੀਦੇ, ਸਗੋਂ ਦਿਲੋ-ਦਿਮਾਗ ਵਿੱਚ ਉਨ੍ਹਾਂ ਦੇ ਬਚਨ ਹਮੇਸ਼ਾ ਤਰੋ-ਤਾਜੇ ਰਹਿਣੇ ਚਾਹੀਦੇ ਹਨ ਕਿ

**"ਪੁੰਨ ਸੰਗ ਸਾਰੇ ਪ੍ਰਭੂ ਸੁਨਾਈ॥**
**ਬਿਨਾ ਤੇਗ ਤੀਰਰ ਰਹੇ ਨਾ ਭਾਈ॥"**
*(ਗੁਰ ਬਿਲਾਸ ਪਾਤਸ਼ਾਹੀ ਦਸਵੀਂ ਅਧਿਆਇ 23)*

ਤੇਗਾਂ, ਤੀਰਾਂ ਅਤੇ ਬਰਛਿਆਂ ਤੋਂ ਇਲਾਵਾ ਆਧੁਨਿਕ ਹਥਿਆਰ ਬੰਦ ਹੋਣਾ ਅਤੇ ਇਨ੍ਹਾਂ ਦੀ ਜਾਣਕਾਰੀ ਅਤੇ ਟ੍ਰੇਨਿੰਗ ਲੈਣਾ ਵੀ ਸਮੇਂ ਦੀ ਜ਼ਰੂਰਤ ਹੈ। ਗੁਰੂ ਸਾਹਿਬ ਦਾ ਹੁਕਮ ਮੰਨਕੇ ਜਿਥੇ ਸ਼ਸ਼ਤਰਧਾਰੀ ਹੋਣਾ ਜ਼ਰੂਰੀ ਹੈ, ਉਥੇ ਉਨ੍ਹਾਂ ਦਾ ਇਹ ਬਚਨ ਵੀ ਚੇਤੇ ਰੱਖਣਾ ਹੈ:

**"ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸਤ॥**
**ਹਲਾਲ ਅਸਤ ਬੁਰਦਨ ਬ ਸਮਸ਼ੀਰ ਦਸਤ॥**
*(ਜ਼ਫਰਨਾਮਾ)*

**ਭਾਵ:** *"ਹਥਿਆਰਾਂ ਦੀ ਵਰਤੋਂ ਤਾਂ ਹੀ ਜਾਇਜ਼ ਹੈ, ਜਦੋਂ ਬਾਕੀ ਸਾਰੇ ਹੀਲੇ ਮੁੱਕ ਜਾਣ।"*

ਸਿੱਖਾਂ ਨੇ ਹਿਰਦੇ ਵਿੱਚ ਸ਼ਬਦ (ਬਾਣੀ) ਨੂੰ ਦ੍ਰਿੜ ਕਰ ਅਤੇ ਸ਼ਸ਼ਤਰ ਧਾਰਕੇ ਸੰਤ ਸਿਪਾਹੀ ਬਣਨਾ ਹੈ। ਤਲਵਾਰ ਉਨ੍ਹਾਂ ਵਾਸਤੇ ਕਿਰਪਾਨ ਹੈ ਜਿਸ ਦੀ ਵਰਤੋਂ ਉਨ੍ਹਾਂ ਨੇ ਮਜ਼ਲੂਮਾਂ ਉਤੇ ਦਇਆ ਕਰਨ, ਉਨ੍ਹਾਂ ਦੀ ਰੱਖਿਆ ਕਰਨ ਅਤੇ ਆਪਣੇ ਸਵੈਮਾਨ ਵਾਸਤੇ ਕਰਨੀ ਹੈ।

ਇਸ ਬਾਹਰਲੇ ਹੋਲੇ ਮਹੱਲੇ ਨੂੰ ਖੇਡਣੇ ਦੇ ਨਾਲ-ਨਾਲ ਅਸੀਂ ਆਪਣੇ ਅੰਤਰ-ਆਤਮੇ ਵੀ ਹੋਲਾ ਮਹੱਲਾ ਖੇਡਣਾ ਹੈ। ਜਿਵੇਂ ਹੋਲਗੜ੍ਹ ਤੋਂ ਚੜ੍ਹਕੇ ਹਮਲੇ ਵਾਲੀ ਥਾਂ 'ਤੇ ਹਮਲਾ ਕਰ, ਫਤਿਹ ਹਾਸਲ ਕਰਨੀ ਹੈ ਫਿਰ ਅਗਮਪੁਰ ਜਾਣਾ ਹੈ, ਤਿਵੇਂ ਮਨੁੱਖ ਨੇ ਆਪਣੇ ਅੰਦਰ ਬੈਠੇ ਪੰਜ ਵਿਕਾਰ, ਚਿੰਤਾ, ਆਸ਼ਾ, ਨਫਰਤ, ਦਵੈਸ਼ ਭਾਵਨਾ ਵਰਗੇ ਦੁਸ਼ਮਣਾਂ 'ਤੇ ਹਮਲਾ ਕਰਕੇ ਫਤਿਹ ਹਾਸਲ ਕਰਨੀ ਹੈ ਤਾਂ ਹੀ ਅਗਮ ਪ੍ਰਭੂ ਨੂੰ ਮਿਲਿਆ ਜਾ ਸਕਦਾ ਹੈ।

ਅੰਤ ਵਿੱਚ ਇਹ ਵੀ ਕਿਹਾ ਜਾ ਸਕਦਾ ਹੈ ਕਿ ਸੰਤ ਬਣਨ ਦੇ ਨਾਲ-ਨਾਲ ਸਿਪਾਹੀ ਬਣਨਾ ਹੀ ਹੋਲੇ ਮਹੱਲੇ ਦੀ ਪ੍ਰੇਰਨਾ ਹੈ। ਨੇਜ਼ੇਬਾਜੀ, ਗੱਤਕਾ ਤੇ ਹੋਰ ਯੁੱਧ ਕਲਾ ਦੇ ਅਭਿਆਸ ਦੇ ਨਾਲ ਰੱਸਾ ਖਿੱਚੀ, ਘੋਲ, ਕਬੱਡੀ ਆਦਿ ਸਰੀਰਕ ਬਲ ਦੇਣ ਵਾਲੀਆਂ ਖੇਡਾਂ ਖੇਡਕੇ ਇਸ ਪਵਿੱਤਰ ਦਿਹਾੜੇ ਨੂੰ ਮਨਾਇਆ ਜਾਣਾ ਚਾਹੀਦਾ ਹੈ। ਇਹ ਦਿਹਾੜਾ ਕੇਵਲ ਖਾਸ ਧਾਰਮਿਕ ਅਸਥਾਨਾਂ ਤੇ ਹੀ ਮਨਾਉਣ ਦਾ ਇਲਾਕਿਆਂ ਦੀਆਂ ਸੰਗਤਾਂ ਵਲੋਂ ਪ੍ਰਬੰਧ ਹੋਣਾ ਚਾਹੀਦਾ ਹੈ।

—0—

8 ਮਾਰਚ ਮਹਿਲਾ ਦਿਵਸ

# ਮਾਂ ਭੈਣ ਜਦ ਪੜ੍ਹ ਜਾਵੇਗੀ ਦੇਸ਼ ਦੀ ਗੁੱਡੀ ਚੜ੍ਹ ਜਾਵੇਗੀ

ਰਮੇਸ਼ ਬੱਗਾ ਚੋਹਲਾ
9463132719

ਭਾਰਤ ਦੀ ਆਜ਼ਾਦੀ ਤੋਂ ਪਹਿਲਾਂ ਲੜਕੀਆਂ ਦੀ ਸਿੱਖਿਆ ਵੱਲ ਬਹੁਤਾ ਧਿਆਨ ਨਹੀਂ ਸੀ ਦਿੱਤਾ ਜਾਂਦਾ। ਕੁਝ ਕੁ ਉੱਚ ਘਰਾਣਿਆਂ ਦੀਆਂ ਲੜਕੀਆਂ ਹੀ ਆਪਣਾ ਦਿਮਾਗੀ ਜੰਗਾਲ (ਪੜ੍ਹ-ਲਿਖ ਕੇ) ਲਾਹੁੰਦੀਆਂ ਸਨ ਪਰ ਸਮੇਂ ਦੀ ਕਰਵਟ ਨੇ ਕੁਝ ਕੁ ਸਧਾਰਣ ਘਰਾਂ ਦੀਆਂ ਕੁੜੀਆਂ ਨੇ ਵੀ ਸਕੂਲਾਂ-ਕਾਲਜਾਂ ਵਾਲੇ ਪਾਸੇ ਨੂੰ ਮੋੜਿਆ ਅਤੇ ਉਨ੍ਹਾਂ ਦੇ ਮੂੰਹੋਂ ਵੀ ਨਿਕਲਣ ਲੱਗ ਪਿਆ ਕਿ 'ੳ,ਅ, ੲ ਸ,ਹ ੜ ਵੇ ਚੱਲ ਚੱਲੀਏ ਸਕੂਲੇ ਨਹੀਂ ਇਹ ਕੰਮ ਮਾੜਾ ਵੇ'।

ਅੱਜ ਸਾਡੀਆਂ ਵਿਦਿਅਕ ਸੰਸਥਾਵਾਂ ਵਿਚ ਭਾਵੇਂ ਲੜਕਿਆਂ ਦੇ ਨਾਲ-ਨਾਲ ਲੜਕੀਆਂ ਵੀ ਕਾਫੀ ਗਿਣਤੀ ਵਿਚ ਦਿਖਾਈ ਦਿੰਦੀਆਂ ਹਨ ਪਰ ਮੁੰਡਿਆਂ ਦੇ ਮੁਕਾਬਲੇ ਇਹ ਸ਼ੁਮਾਰ ਅਜੇ ਵੀ ਸੰਤੋਖਜਨਕਤਾ ਭਰਪੂਰ ਨਹੀਂ ਕਿਹਾ ਜਾ ਸਕਦਾ।ਸਾਡੇ ਪੇਂਡੂ ਖੇਤਰਾਂ ਵਿਚ ਤਾਂ ਇਹ ਸ਼ੁਮਾਰ ਹੋਰ ਵੀ ਤਰਸਯੋਗ ਹੈ।ਇਸ ਤਰਸਯੋਗਤਾ ਦਾ ਵਡੇਰਾ ਕਾਰਨ ਮਾਪਿਆਂ ਦੀ ਲੜਕੀਆਂ ਦੀ ਸਿੱਖਿਆ ਪ੍ਰਤੀ ਉਦਾਸੀਨਤਾ ਹੋਣ ਦੇ ਨਾਲ-ਨਾਲ ਸਮਾਜਿਕ-ਸਭਿਆਚਾਰਕ ਮਾਹੌਲ ਦਾ ਅਣਸੁਖਾਵਾਂ ਹੋਣਾ ਵੀ ਹੈ। ਬੇਸ਼ੱਕ ਅੱਜ ਅਸੀਂ 21 ਵੀਂ ਸਦੀ ਨਾਲ ਗਲਵੱਕੜੀ ਪਾ ਲਈ ਹੈ ਪਰ ਸੋਚ ਪੱਖੋਂ ਅਸੀਂ ਅਜੇ ਵੀ ਪਿਛਲਖੁਰੀ ਹੀ ਤੁਰੀ ਜਾਂਦੇ ਹਾਂ।ਕਈ ਪਰਿਵਾਰ ਤਾਂ ਅਜੇ ਵੀ ਲੜਕੀਆਂ ਦੀ ਸਹਿ-ਸਿੱਖਿਆ ਨੂੰ ਸਹਿਣ ਨਹੀਂ ਕਰਦੇ।ਪਿੰਡ ਵਿਚ ਵਸਦੇ ਕਿਸੇ ਅਗਾਂਹਵਧੂ ਪਰਿਵਾਰ ਦੀ ਜੇਕਰ ਕੋਈ ਲੜਕੀ ਦੂਰ-ਨੇੜੇ ਪੜ੍ਹਨ ਲੱਗ ਵੀ ਜਾਵੇ ਤਾਂ ਕਈ ਮੰਦਭਾਵੀ ਲੋਕ ਖੰਭਾਂ ਦੀਆਂ ਡਾਰਾਂ ਤੱਕ ਬਣਾ ਦਿੰਦੇ ਹਨ। ਅਜਿਹੀ ਸੂਰਤ-ਏ-ਹਾਲ ਵਿਚ ਲੜਕੀਆਂ ਦੀ ਤਲੀਮ ਦੇ ਚੜ੍ਹਦੀਕਲਾ ਵਾਲੇ ਪੱਖ ਦੀ ਕੋਈ ਬਹੁਤੀ ਆਸ ਨਹੀਂ ਬੱਝਦੀ। ਲੜਕੀਆਂ ਦੀ ਸਿੱਖਿਆ ਪ੍ਰਤੀ ਉਦਾਸੀਨਤਾ ਠੋਸ ਕਾਰਨ ਵਿਦਿਅਕ ਸਹੂਲਤਾਂ ਦਾ ਨਾਕਾਫ਼ੀ ਹੋਣਾ ਵੀ ਹੈ। ਸਰਕਾਰ ਵੱਲੋਂ ਭਾਵੇਂ ਕੁੜੀਆਂ ਦੇ ਸਕੂਲੀ ਸਫ਼ਰ ਨੂੰ ਸੁਖਾਲਾ ਬਣਾਉਣ ਲਈ ਸਾਇਕਲ ਆਦਿ ਵੀ ਦਿੱਤੇ ਜਾਂਦੇ ਹਨ। ਪਰ ਇਸ ਵਿਚ ਕਲਿਆਣਕਾਰੀ ਅੰਸ਼ ਘੱਟ ਅਤੇ ਰਾਜਨੀਤਕ ਪਹੁੰਚ ਵਧੇਰੇ ਪ੍ਰਬਲ ਹੁੰਦੀ ਹੈ।

ਲੜਕੀਆਂ ਦੀ ਸਿੱਖਿਆ ਦੇ ਮਾਮਲੇ ਵਿਚ ਗ਼ਰੀਬ ਪਰਿਵਾਰਾਂ ਦੀ ਹਾਲਤ ਤਾਂ ਹੋਰ ਵੀ ਪਤਲੀ ਹੈ। ਇਨ੍ਹਾਂ ਪਰਿਵਾਰਾਂ ਲਈ ਤਾਂ ਆਪਣੀ ਉਦਰ-ਜਵਾਲਾ ਨੂੰ ਸ਼ਾਤ ਕਰਨਾ ਹੀ ਇਕ ਗੰਭੀਰ ਮਸਲਾ ਬਣਿਆ ਰਹਿੰਦਾ ਹੈ। ਇਸ ਮਸਲੇ ਨੂੰ ਹੱਲ ਕਰਦਿਆਂ ਇਨ੍ਹਾਂ ਪਰਿਵਾਰਾਂ ਦੀਆਂ ਕਈ ਪੀੜ੍ਹੀਆਂ ਲੇਖੇ ਲੱਗ ਜਾਂਦੀਆਂ ਹਨ। ਜਿਵੇਂ ਕਿਸੇ ਭੁਖੇ ਨੂੰ ਪਾਈ ਆਮ ਬਾਤ ਦਾ ਜਵਾਬ ਵੀ ਟੁੱਕ ਵਿਚ ਮਿਲਦਾ ਹੈ ਉਸੇ ਤਰ੍ਹਾਂ ਇਨ੍ਹਾਂ ਪਰਿਵਾਰਾਂ ਨੂੰ ਲੜਕੀਆਂ ਦੀ ਸਿੱਖਿਆ ਪ੍ਰਤੀ ਕੀਤੇ ਗਏ ਪ੍ਰਸ਼ਨ ਦਾ ਉਤਰ ਵੀ ਕੁਝ ਇਸ ਤਰ੍ਹਾਂ ਦਾ ਹੀ ਹੁੰਦਾ ਹੈ।

ਅਜੋਕਾ ਯੁੱਗ ਵਿਗਿਆਨ ਅਤੇ ਤਕਨੀਕ ਦਾ ਯੁੱਗ ਹੈ। ਇਸ ਯੁੱਗ ਦਾ ਹਾਣੀ ਬਣਨ ਲਈ ਲੜਕੀਆਂ/ਇਸਤ੍ਰੀਆਂ ਦੀ ਸਿੱਖਿਆ ਦੀ ਹੋਰ ਵੀ ਵਧੇਰੇ ਲੋੜ ਮਹਿਸੂਸ ਹੁੰਦੀ ਹੈ। ਔਰਤ ਨੂੰ ਸਿਖਿਅਤ ਕਰਨ ਤੋਂ ਬਗੈਰ ਕਿਸੇ ਵੀ ਸਮਾਜ ਅਤੇ ਰਾਸ਼ਟਰ ਦਾ ਵਿਕਾਸ ਸੰਭਵ ਨਹੀਂ ਹੁੰਦਾ। ਜੇਕਰ ਇਕ ਲੜਕੀ ਪੜ੍ਹੀ-ਲਿਖੀ ਹੋਵੇਗੀ ਤਾਂ ਘਰੇਲੂ ਅਤੇ ਸਮਾਜਿਕ ਜ਼ਿੰਦਗੀ ਵੀ ਖੁਸ਼ਹਾਲ ਹੋਵੇਗੀ। ਆਬਾਦੀ ਆਪ ਮੁਹਾਰੇ ਵਾਧੇ ਨੂੰ ਠੱਲ੍ਹ ਵੀ ਲੜਕੀਆਂ ਨੂੰ ਸਹੀ ਢੰਗ ਨਾਲ ਸਿੱਖਿਅਤ ਕਰਕੇ ਪਾਈ ਜਾ ਸਕਦੀ ਹੈ। ਇਸ ਲਈ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਕਿਹਾ ਸੀ ਕਿ,ਲੜਕੇ

ਬਾਕੀ ਸਫਾ 23 'ਤੇ

# ਭਗਤ ਰਵਿਦਾਸ ਜੀ ਦੀ ਹੱਤਿਆ ਕੀਤੀ ਗਈ ਸੀ

*ਗੁਰਮੇਲ ਸਿੰਘ ਖਾਲਸਾ*
*9914701469*

ਹਜਾਰਾਂ ਸਾਲਾਂ ਤੋਂ ਭਾਰਤ ਵਰਸ਼ ਡਿੱਬੇਬੰਦ ਸਮਾਜ ਵਿੱਚ ਜਕੜਿਆ ਪਿਆ ਹੈ । 13ਵੀਂ ਸਦੀ ਵਿੱਚ ਮੁਸਲਮਾਨ ਸੁਲਤਾਨਾਂ ਨੇ ਭਾਰਤ ਵਿੱਚ ਰਾਜ ਕੀਤਾ । ਮੁਸਲਮਾਨ ਇੱਕ ਅੱਲਾ ਦੇ ਪੁਜਾਰੀ ਸਨ ਅਤੇ ਮੂਰਤੀ ਪੂਜਾ ਦੇ ਵਿਰੁੱਧ ਸਨ ਉਹ ਵਹਿਮਾਂ ਭਰਮਾ ਅਤੇ ਪਾਖੰਡਾ ਦੇ ਵਿਰੁੱਧ ਸਨ, ਏਸੇ ਹੀ ਸਮੇਂ ਦਲਿਤ (ਸ਼ੂਦਰ) ਭਗਤਾਂ ਨੇ ਬ੍ਰਾਹਮਣਵਾਦੀ ਨੀਤੀ ਦੇ ਵਿਰੁੱਧ ਅਵਾਜ਼ ਕੱਢੀ ਸੀ, ਭਗਤ ਵੀ ਇੱਕ ਰੱਬ ਦੇ ਪੁਜਾਰੀ ਅਤੇ ਮੂਰਤੀ ਪੂਜਾ ਦੇ ਖਿਲਾਫ ਸਨ । ਭਗਤ ਹਿੰਦੂ ਜਮਾਤ ਵਲੋਂ ਹਜਾਰਾਂ ਸਾਲਾਂ ਤੋਂ ਲਤਾੜੀ ਸ੍ਰੇਣੀ ਵਿਚੋਂ ਸਨ ਅਤੇ ਉਹਨਾਂ ਦੇ ਸਿਧਾਂਤ ਬ੍ਰਹਮਣਵਾਦੀਆਂ ਤੋਂ ਉਲਟ ਸਨ । ਬ੍ਰਾਹਮਣਵਾਦੀਆਂ ਨੇ ਆਪਣੀ ਆਦਤ ਅਨੁਸਾਰ ਸਮੇਂ ਦੇ ਸਾਸਕਾਂ ਨੂੰ ਗਲਤ ਜਾਣਕਾਰੀ ਦਿੱਤੀ ਸੀ । ਏਸੇ ਕਰਕੇ ਇਹਨਾਂ ਭਗਤਾਂ ਨੂੰ ਤਸ਼ੀਹੇ ਝੱਲਣੇ ਪਏ । ਕਬੀਰ ਸਾਹਿਬ ਨੂੰ ਤਸੀਹੇ ਦਿੱਤੇ ਗਏ । ਭਗਤ ਨਾਮਦੇਵ ਜੀ ਨੂੰ ਤਸੀਹੇ ਦਿੱਤੇ ਗਏ । ਇਹਨਾਂ ਦੀ ਗਵਾਹੀ ਤਾਂ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਿਲਦੀ ਹੈ । ਭਗਤ ਰਵਿਦਾਸ ਜੀ ਨੂੰ ਦਿੱਤੇ ਤਸੀਹਿਆਂ ਨੂੰ ਬੜੀ ਸਫਾਈ ਨਾਲ ਮਿਟਾਇਆ ਗਿਆ ।

ਬ੍ਰਾਹਮਣਵਾਦੀਆਂ ਦੇ ਗੜ੍ਹ ਬਨਾਰਸ ਵਿੱਚ ਭਗਤ ਰਵਿਦਾਸ ਜੀ ਬ੍ਰਾਹਮਣਵਾਦੀਆਂ ਦੇ ਸਿਧਾਤਾਂ ਦੇ ਵਿਰੁੱਧ ਰਹੇ । ਬ੍ਰਾਹਮਣਵਾਦੀਆਂ ਨੇ ਸਮੇਂ ਦੇ ਸੁਲਾਤਨ ਕੋਲ ਸਿਕਾਇਤਾਂ ਲਗਾਈਆਂ ਕਿ ਭਗਤ ਰਵਿਦਾਸ ਕੁਰਾਨ ਦੇ ਖਿਲਾਫ ਬੋਲਦਾ ਹੈ। ਰਾਜ ਵਾਸਤੇ ਖਤਰਨਾਕ ਹੈ। ਬਨਾਰਸ ਦਾ ਚੌਧਰੀ ਨਾਗਰਮੱਲ ਸੀ । ਉਦੋਂ ਤਾਂ ਬ੍ਰਾਹਮਣਵਾਦੀ ਬਿਲਕੁਲ ਹੀ ਸੜ ਭੁੱਜ ਗਏ ਜਦੋਂ ਚਿਤੌੜ ਦੇ ਰਾਜਪੂਤਾਂ ਦੀ ਸੱਸ, ਨੂੰਹ ਰਾਣੀ ਝਾਲਾਬਾਈ ਅਤੇ ਮੀਰਾਂਬਾਈ ਨੇ ਭਗਤ ਰਵਿਦਾਸ ਜੀ ਨੂੰ ਆਪਣਾ ਗੁਰੂ ਧਾਰਨ ਕਰ ਲਿਆ । ਮੀਰਾਂਬਾਈ ਦੇ ਭਜਨਾਂ ਤੋਂ ਭਗਤ ਰਵਿਦਾਸ ਜੀ ਨੂੰ ਗੁਰੂ ਧਾਰਨ ਕਰਨ ਦੇ ਸੰਕੇਤ ਮਿਲਦੇ ਹਨ । ਜਿਵੇਂ ਕਿ :-

ਨਹਿ ਮੈਂ ਪੀਹਰ ਸਾਸਰੋ, ਨਹੀਂ ਪੀਆ ਜੀ ਸਾਥ
ਮੀਰਾਂ ਨੇ ਗੋਬਿੰਦ ਮਿਲਿਆ ਜੀ, ਗੁਰੂ ਮਿਲਿਆ ਰੈਦਾਸ॥

*ਮੀਰਾ ਬ੍ਰਹਸਤਦਵਾਲੀ ਭਾਗ ਪਹਿਲਾ ਪੰਨਾ 201*

ਕਾਂਸੀ ਨਗਰ ਮਾ ਚੌਂਕ ਮਾਂ ਮਨੇ ਗੁਰੂ ਮਿਲਾ ਰੈਦਾਸ

*ਮੱਧ ਕਾਲੀਨ ਪ੍ਰੇਮ ਸਾਧਨਾ 135*

ਗੁਰੂ ਮਿਲਿਆਂ ਮਹਾਨੇ ਰੈਦਾਸ ਨਾਮ ਨਹੀਂ ਛੋਡੂੰ

*ਮੀਰਾਂ ਸੁਧਾ ਸਿੰਧੂ ਪੰਨਾ 281*

ਪਹਿਲਾਂ ਮੀਰਾਂ ਬਾਈ ਦੀ ਚਚੇਰੀ ਸੱਸ ਝਾਲਾਂ ਬਾਈ ਨੇ ਨਾਮ ਲਿਆ ਸੀ । ਉਦਾਹਰਣ

ਬਸਤ ਚਿਤੌਰ ਮਾਝ ਰਾਣੀ ਇੱਕ ਝਾਲੀ ਨਾਮ
ਨਾਮ ਬਿਨ ਕਾਇ ਖਾਲੀ ਆਨਿ ਸਿਸ ਭਈ ਹੈ ।

ਮੀਰਾਂ ਬਾਈ ਨੂੰ ਮੰਨਹੂਸ ਮੰਨਿਆ ਗਿਆ ਸੀ । ਕਿਉਂਕਿ ਪੈਦਾ ਹੋਣ ਤੋਂ ਬਾਅਦ ਹੀ ਮਾਂ ਮਰ ਗਈ । ਫਿਰ ਪਿਤਾ ਮਰ ਗਿਆ, ਅੰਤ ਪਤੀ ਭੀ ਮਰ ਗਿਆ ਸੀ । ਇਸੇ ਕਾਰਨ ਹੀ ਮੀਰਾਂ ਬਾਈ ਨੂੰ ਮਨਹੂਸ ਮੰਨਿਆਂ ਗਿਆ ਸੀ । ਪਤੀ ਨਾਲ ਸਤੀ ਹੋਣ ਲਈ ਪ੍ਰੇਰਿਆ ਗਿਆ ਸੀ । ਜ਼ਹਿਰ ਪਿਲਾਇਆ ਗਿਆ ਸੀ । ਪਰ ਮੀਰਾਂ ਨਾ ਮਰੀ ਉਲਟਾ ਬੈਰਾਗਣ ਹੋ ਕੇ ਭਗਤ ਰਵਿਦਾਸ ਜੀ ਨੂੰ ਗੁਰੂ ਧਾਰਨ ਕਰ ਲਿਆ । ਇਹ ਸੱਭ ਮੀਰਾਂ ਬਾਣੀ ਵਿੱਚ ਮਿਲਦਾ ਹੈ । ਮੀਰਾਂ ਦੀ ਨਣਦ ਕਹਿੰਦੀ ਹੈ :-

ਅਬ ਮੀਰਾਂ ਮਾਨਿ ਲੀਜਿਓ ਮਹਾਰੀ, ਥਾਨੇ ਸਖੀਆ ਬਰਜੇ ਸਾਰੀ ।
ਰਾਣੀ ਬਰਜੈ ਰਾਣਾ ਬਰਜੈ ਬਰਜੈ ਸਭਿ ਪਰਿਵਾਰੀ ।
ਸਾਧਨ ਕੈ ਢਿੰਗ ਬੈਠਿ ਬੈਠਿ ਲਾਜਿ ਗਮਾਈ ਸਾਰੀ ।

ਨਿਤਿ ਪ੍ਰਤੀ ਉੱਠਿ ਨੀਚਿ ਘਰ ਜਾਵੇ।
ਕੁੱਲਿ ਕੋ ਲਗਾਵੈ ਗਾਰੀ ॥

ਇਸ ਹਾਲਤ ਵਿੱਚ ਬ੍ਰਾਹਮਣਵਾਦੀਆਂ ਨੇ ਨਾਗਰ ਮੱਲ ਤੇ ਜੋਰ ਪਾਇਆ । ਉਹਨਾਂ ਸੁਲਤਾਨ ਨੂੰ ਬੁਲਾ ਲਿਆ । ਦਰਬਾਰ ਲਗਾਇਆ । ਭਗਤ ਰਵਿਦਾਸ ਜੀ ਨੂੰ ਭੀ ਬੁਲਾਇਆ ਗਿਆ । ਬਨਾਰਸ ਦੇ ਸਿਰਕੱਢ ਪੰਡਿਤ ਪ੍ਰੋਹਿਤ ਅਤੇ ਉਹਨਾਂ ਦੇ ਪ੍ਰਧਾਨ ਦੇ ਸਾਹਮਣੇ ਗੱਲਬਾਤ ਹੋਈ । ਸੁਆਲ ਜੁਆਬ ਹੋਏ । ਸਿੱਧ ਹੋਇਆ ਭਗਤ ਰਵਿਦਾਸ ਜੀ ਇੱਕ ਰੱਬ ਦੇ ਪੁਜਾਰੀ ਹਨ । ਮੂਰਤੀ ਪੂਜਕ ਨਹੀਂ ਹਨ । ਕਿਰਤ ਕਰਕੇ ਖਾਂਦੇ ਹਨ । ਸਤਿਸੰਗਤਿ ਦੀ ਇੱਜਤ ਕਰਦੇ ਹਨ । ਵਹਿਮਾਂ ਭਰਮਾਂ ਤੇ ਪਾਖੰਡਾਂ ਦੇ ਖਿਲਾਫ ਹਨ । ਇਸ ਸੱਭ ਦੇ ਸਬੂਤ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਰਵਿਦਾਸ ਜੀ ਦੇ ੪੦ ਸ਼ਬਦਾਂ ਵਿੱਚ ਸਾਂਭੇਂ ਪਏ ਸਨ।ਇਸ ਦੇ ਉਲਟ ਪੰਡਿਆ ਦੇ ਇਸਟ ਬਾਰੇ ਕੁੱਝ ਵੀ ਪਤਾ ਨਹੀਂ ਲੱਗਦਾ । ਉਹ ਮੂਰਤੀ ਪੂਜਕ ਹਨ । ਅਗਿਆਨਤਾ ਅਤੇ ਪਖੰਡਾਂ ਨੂੰ ਫੈਲਾ ਕੇ ਆਪਣਾ ਤੋਰੀ ਫੁਲਕਾ ਚਲਾਉਂਦੇ ਹਨ । ਇਸ ਸਾਰੀ ਗੱਲ ਤੋਂ ਸਾਫ ਹੋਇਆ ਕਿ ਰਵਿਦਾਸ ਜੀ ਤਾਂ ਇੱਕ ਅੱਲਾ ਦਾ ਬੰਦਾ ਹੈ । ਰੱਬਦਾਸ ਹੈ । ਅਸਲਦੋਸ਼ੀ ਬ੍ਰਾਹਮਣਵਾਦੀ ਪੰਡੇ ਹਨ । ਸੁਲਤਾਨ ਨੇ ਕਿਹਾ ਪੰਡਿਆਂ ਨੂੰ ਜਾਂ ਬਿਪਰਾਂ ਨੂੰ ਸਜਾ ਦਿੱਤੀ ਜਾਵੇ । ਉਹਨਾਂ ਮਿੰਨਤਾ ਤਰਲੇ ਕੀਤੇ । ਰਵਿਦਾਸ ਭਗਤ ਦੇ ਪੈਰੀ ਪਏ । ਬਿਪਰਾਂ ਦਾ ਪਰਧਾਨ ਵੀ ਪੈਰੀਂ ਪਿਆ । ਇਹ ਸਾਰੀ ਕਾਰਵਾਈ ਰਵਿਦਾਸ ਜੀ ਦੇ ਇਸ ਸ਼ਬਦ ਤੋਂ ਸਪੱਸ਼ਟ ਹੁੰਦੀ ਹੈ ।

ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰਗ ॥੧॥ ਰਹਾਉ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀਂ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲਿ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥
ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੧੨੯੩॥

ਭਾਵ :- ਐ ਨਾਗਰ ਮੱਲ ਮੇਰੀ ਜਾਤ ਦੀ ਵਿਆਖਿਆ ਚਮਾਰ ਕਰਕੇ ਕੀਤੀ ਜਾਂਦੀ ਹੈ ਪਰ ਮੇਰੇ ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਸਾਰ ਹੈ, ਤੱਤ ਹੈ । ਜਿਵੇਂ ਗੰਗਾ ਦੀ ਛੱਲ, (ਪਾਣੀ )ਤੋਂ ਸ਼ਰਾਬ ਬਣੀ ਹੋਵੇ ਤਾਂ ਸੰਤ ਜਨ ਉਹਦਾ ਸੇਵਨ ਨਹੀਂ ਕਰਦੇ । ਅਗਰ ਏਹੀ ਅਪਵਿਤਰ ਸ਼ਰਾਬ ਨੂੰ ਫਿਰ ਗੰਗਾ ਵਿੱਚ ਪਾ ਦੇਈਏ ਤਾਂ ਉਹ ਵੀ ਗੰਗਾ ਦਾ ਰੂਪ ਹੋ ਜਾਂਦੀ ਹੈ । ਤਾੜ ਦੇ ਰੁੱਖ ਵਿਚੋਂ ਇੱਕ ਰਸ ਨਿਕਲਦਾ ਹੈ ਜਿਸ ਨੂੰ ਤਾੜੀ ਕਿਹਾ ਜਾਂਦਾ ਹੈ । ਜੋ ਕਿ ਇੱਕ ਨਸ਼ੀਲਾ ਪਦਾਰਥ ਹੁੰਦਾ ਹੈ । ਇਸ ਰੁੱਖ ਦਾ ਅਗਰ ਕਾਗਜ ਬਣਾ ਲਈਏ ਤਾਂ ਅਪਵਿਤਰ ਮੰਨਿਆ ਜਾਂਦਾ ਹੈ ਫਿਰ ਵੀ ਜੇ ਇਸ ਕਾਗਜ ਉਪਰ ਗੁਰੂਆਂ ਦੀ ਬਾਣੀ ਲਿਖ ਦੇਈਏ ਤਾਂ ਉਹ ਪੂਜਣਯੋਗ ਹੋ ਜਾਂਦਾ ਹੈ ਤੇ ਉਹਨੂੰ ਨਮਸਕਾਰਾਂ ਹੁੰਦੀਆਂ ਹਨ । ਏਸੇ ਤਰਾਂ ਮੇਰੀ ਜਾਤ ਦੇ ਲੋਕ ਚਮੜਾ ਕੁੱਟਦੇ ਵੱਢਦੇ ਹਨ ਅਤੇ ਮਰੇ ਹੋਏ ਡੰਗਰਾਂ ਨੂੰ ਬਨਾਰਸ ਦੇ ਲਾਗੇ ਚਾਗੇ ਢੋਂਦੇ ਫਿਰਦੇ ਅਜੇ ਵੀ ਦੇਖੇ ਜਾ ਸਕਦੇ ਹਨ । ਇਸ ਕ੍ਰਿਤ ਕਰਕੇ ਤੁਸੀਂ ਲੋਕ ਸਾਨੂੰ ਅਪਵਿਤਰ ਸਮਝਦੇ ਹੋ । ਹੁਣ ਇਹ ਅਪਵਿਤਰ ਸਰੀਰ ਪ੍ਰਭੂ ਦੇ ਲੜ ਲੱਗ ਕੇ ਪ੍ਰਭੂ ਦੀ ਸ਼ਰਨ ਪੈਣ ਸਦਕਾ ਹੁਣ ਦੇਖ ਲਵੋ ਬਨਾਰਸ ਦੇ ਬਿਪਰਾਂ ਦਾ ਪ੍ਰਧਾਨ ਵੀ ਪੈਰੀਂ ਪਿਆ ਹੈ । ਇਸ ਇੱਕ ਸ਼ਬਦ ਵਿੱਚੋਂ ਹੀ ਭਗਤ ਜੀ ਦੇ ਸਿਧਾਂਤਾਂ ਦਾ ਪਤਾ ਲੱਗਦਾ ਹੈ । ਭਗਤ ਰਵਿਦਾਸ ਜੀ ਨੇ ਆਪਣਾ ਤਨ ਮਨ ਤੇ ਧਨ ਪ੍ਰਭੂ ਨੂੰ ਅਰਪਣ ਕੀਤਾ ਹੋਇਆ ਹੈ । ਆਪ ਕਿਰਤ ਕਰਕੇ ਖਾਂਦੇ ਸਨ । ਜਾਤ ਪਾਤ ਦੇ ਵਿਰੋਧੀ ਸਨ । ਇਹ ਸ਼ਬਦ ਬਨਾਰਸ ਦੇ ਚੌਧਰੀ ਨਾਗਰ ਮੱਲ ਨੂੰ ਸੰਬੋਧਨ ਕਰਕੇ ਗਾਇਆ ਗਿਆ ਸੀ । ਸੁਲਤਾਨ ਨੇ ਬਿਪਰਾਂ ਤੋਂ ਮੁਆਂਫੀ ਮੰਗਵਾਈ ਅਤੇ ਨਾਗਰਮੱਲ ਨੂੰ ਭਗਤ ਜੀ ਦੀ ਰੱਖਿਆ ਲਈ ਹੁਕਮ ਕੀਤਾ ਸੀ । ਭਗਤ ਰਵਿਦਾਸ ਜੀ ਨੂੰ

ਰਾਣੀ ਝਾਲਾਂਬਾਈ ਤੇ ਮੀਰਾਂਬਾਈ ਨੇ ਗੁਰੂ ਧਾਰਨ ਕੀਤਾ ਹੋਇਆ ਸੀ ਅਤੇ ਭਗਤ ਰਵਿਦਾਸ ਜੀ ਦੇ ਬਚਾਅ ਨੂੰ ਮੁੱਖ ਰੱਖ ਕੇ ਭਗਤ ਰਵਿਦਾਸ ਜੀ ਨੂੰ ਰਾਣੀ ਝਾਲਾਂਬਾਈ ਤੇ ਮੀਰਾਂਬਾਈ ਜੀ ਨੂੰ ਸੌਂਪ ਦਿੱਤਾ । ਉਹ ਭਗਤ ਰਵਿਦਾਸ ਜੀ ਨੂੰ ਰਾਜਸਥਾਨ ਦੇ ਚਿਤੌੜ ਸ਼ਹਿਰ ਲੈ ਗਈਆਂ ਅਤੇ ਉਥੇ ਚਮਾਰਾਂ ਦੀ ਬਸਤੀ ਵਿੱਚ ਠਹਿਰਾਇਆ ਗਿਆ । ਝਾਲਾਂ ਤੇ ਮੀਰਾਂਬਾਈ ਹਰ ਰੋਜ ਆਪਣੇ ਗੁਰੂ ਦਾ ਸਤਿਸੰਗਤਿ ਕਰਨ ਜਾਂਦੀਆਂ ਸਨ । ਰਾਜਸਥਾਨ ਵਿੱਚ ਰਾਜਪੂਤਾਂ ਦੀਆਂ ਔਰਤਾਂ ਦਾ ਇੱਕ ਚਮਾਰ ਦੇ ਦੁਆਰੇ ਜਾ ਕੇ ਮੱਥਾ ਟੇਕਣਾ ਇੱਕ ਯੁੱਗ ਪਲਟਣ ਵਾਲੀ ਗੱਲ ਸੀ । ਰਵਿਦਾਸ ਜੀ ਚਰਚਾ ਦਾ ਵਿਸ਼ਾ ਬਣ ਗਏ । ਝਾਲਾਂਬਾਈ ਮਰ ਗਈ । ਮੀਰਾਂਬਾਈ ਦਾ ਪਤੀ ਵੀ ਮਰ ਗਿਆ । ਪਹਿਲਾਂ ਤਾਂ ਮੀਰਾਂਬਾਈ ਨੂੰ ਪਤੀ ਨਾਲ ਸਤੀ ਹੋਣ ਲਈ ਪ੍ਰੇਰਿਆ ਗਿਆ ਤੇ ਲੋਕਾਂ ਨੇ ਸਤੀ ਨਾ ਹੋਣ ਦਿੱਤਾ । ਫਿਰ ਚੋਰੀ ਛਿਪੇ ਜ਼ਹਿਰ ਦਿੱਤਾ ਗਿਆ । ਫਿਰ ਵੀ ਮੀਰਾਂਬਾਈ ਜੀ ਭਗਤ ਰਵਿਦਾਸ ਜੀ ਕੋਲ ਜਾਣੋ ਨਾ ਹਟੇ । ਅਖੀਰ ਬ੍ਰਾਹਮਣਵਾਦੀਆਂ ਦੇ ਛੜਯੰਤਰ ਨਾਲ ਰਾਜਪੂਤਾਂ ਨੇ ਭਗਤ ਰਵਿਦਾਸ ਜੀ ਨੂੰ ਆਪਣੇ ਮਹਿਲੀਂ ਬੁਲਾ ਲਿਆ ਅਤੇ ਹੱਤਿਆ ਕਰ ਦਿੱਤੀ ਗਈ । ਉਥੇ ਹੀ ਸੰਸਕਾਰ ਕਰ ਦਿੱਤਾ । ਕਿੰਨਾ ਹੀ ਚਿਰ ਕੋਈ ਉੱਘ ਸੁੱਘ ਨਹੀਂ ਨਿਕਲੀ । ਇਸ ਦੇ ਸਬੂਤ ਚਿਤੌੜ ਗੜ ਦੁਰਗ ਵਿੱਚ ਭਗਤ ਰਵਿਦਾਸ ਜੀ ਦੀ ਸਮਾਧ ਰੂਪੀ ਛਤਰੀ ਅੱਜ ਵੀ ਬਣੀ ਹੋਈ ਹੈ । ਏਥੇ ਕੋਈ ਮੂਰਤੀ ਨਹੀਂ ਪਰ ਇੱਕ ਸਿੱਲ ਪੱਧਰ ਉੱਤੇ ਦੇਵਨਾਗਰੀ ਵਿੱਚ ਉਕਰਿਆ ਹੋਇਆ ਹੈ, 'ਗੁਰੂ ਰਵਿਦਾਸ ਜੀ ਕੀ ਚਰਣ ਪਾਦਕਾ ਕੋ ਪ੍ਰਣਾਮ' ਸਿੱਲ ਉਪਰ ਦੋ ਪੈਰਾਂ ਦੇ ਨਿਸ਼ਾਨ ਵੀ ਬਣੇ ਹਨ ।

ਰਾਜਸਥਾਨ ਵਿੱਚ ਅਜੋਕੇ ਡਿਜੀਟਲ ਯੁੱਗ ਵਿੱਚ ਭੀ ਕੋਈ ਸ਼ੂਦਰ ਨੌਜੁਆਨ ਘੋੜੀ ਚੜਿਆ ਲਾੜਾ ਨਹੀਂ ਹੋ ਸਕਦਾ । ਉਦੋਂ ਦੀ ਹਾਲਤ ਦਾ ਅੰਦਾਜਾ ਲਗਾਇਆ ਜਾ ਸਕਦਾ ਹੈ । ਅਜੇ ਥੋੜੇ ਦਿਨਾਂ ਦੀ ਗੱਲ ਹੈ ਰਾਜਪੂਤਾਂ ਦਾ ਕੁੱਤਾ ਜਿਸ ਦਾ ਨਾਮ ਉਹਨਾਂ ਸੇਰੂ ਰੱਖਿਆ ਸੀ ਉਹ ਖੁੱਲ ਕੇ ਚਮਾਰਾਂ ਦੇ ਵੇਹੜੇ ਚਲਾ ਗਿਆ । ਇੱਕ ਚਮਾਰ ਬੀਬੀ ਨੇ ਉਸ ਕੁੱਤੇ ਨੂੰ ਰੋਟੀ ਪਾ ਦਿੱਤੀ । ਕਿਸੇ ਨੇ ਕੁੱਤੇ ਦੇ ਮਾਲਕ ਨੂੰ ਦੱਸ ਦਿਤਾ । ਉਹ ਅੱਗ ਬਬੋਲਾ ਹੁੰਦਾ ਆਇਆ । ਪਹਿਲਾਂ ਤਾਂ ਉਸ ਨੇ ਘਰ ਵਾਲਿਆਂ ਨੂੰ ਖੂਬ ਕੁੱਟਿਆ । ਫਿਰ ਠਾਣੇ ਰਿਪੋਰਟ ਦਰਜ ਕਰਵਾ ਦਿੱਤੀ । ਜੱਜ ਕੋਲ ਮੁਕੱਦਮਾਂ ਚੱਲਿਆ । ਜੱਜ ਨੇ ਫੈਸਲਾ ਦਿੱਤਾ ਚਮਾਰਾਂ ਨੂੰ ਜੁਰਮਾਨਾ ਕਰਕੇ ਸ਼ੇਰੂ ਦਾ ਬਾਈਕਾਟ ਕਰਕੇ ਉਹਨਾਂ ਦੇ ਘਰ ਹੀ ਬੰਨ ਦਿਤਾ ਗਿਆ ।

ਹਿੰਦੂਆਂ ਦਾ ਇੱਕ ਧਾਰਮਿਕ ਗ੍ਰੰਥ ਹੈ ਰਮਾਇਣ । ਪੁਰਾਣੀ ਰਮਾਇਣ ਰਿਸੀ ਬਾਲਮੀਕ ਜੀ ਦੀ ਲਿਖੀ ਹੋਈ ਹੈ । ਉਸ ਵਿੱਚ ਇੱਕ ਕਥਾ ਦਰਜ ਹੈ । ਰਾਮ ਦੇ ਦਰਬਾਰ ਵਿੱਚ ਇੱਕ ਪੰਡਤ ਆਪਣਾ ਮੁਰਦਾ ਬੱਚਾ ਲੈ ਕੇ ਹਾਜਰ ਹੋਇਆ । ਪੁਕਾਰ ਕੀਤੀ ਗਈ ਰਾਮ ਤੇਰੇ ਰਾਜ ਵਿੱਚ ਅਨਰਥ ਹੋ ਰਿਹਾ ਹੈ । ਬ੍ਰਾਹਮਣਾ ਦੇ ਬੱਚੇ ਮਰ ਰਹੇ ਹਨ । ਰਾਮ ਨੇ ਕਾਰਨ ਪੁੱਛਿਆ । ਬ੍ਰਾਹਮਣ ਨੇ ਜੁਆਬ ਦਿੱਤਾ । ਇੱਕ ਸੰਬੂਕ ਨਾਮ ਦਾ ਚਮਾਰ ਭਗਤੀ ਕਰ ਰਿਹਾ ਹੈ ਏਸੇ ਕਾਰਨ ਪੰਡਤਾਂ ਦੇ ਬੱਚੇ ਮਰ ਰਹੇ ਹਨ । ਰਾਮ ਨੇ ਆਪਣੇ ਸ਼ਿਪਾਹੀ ਬੁਲਾਏ । ਸਾਰੇ ਆਪੋ ਆਪਣੇ ਘੋੜਿਆਂ ਤੇ ਸਵਾਰ ਹੋ ਗਏ । ਅੰਤਾਂ ਦੀ ਗਰਮੀ ਸੀ । ਡੇਰਾ ਲੱਭਦੇ-ਲੱਭਦੇ ਹਾਕਲ ਬਾਕਲ ਹੋ ਗਏ । ਦੂਰ ਇੱਕ ਦਰੱਖਤਾਂ ਦੀ ਝਿੱੜੀ ਦਿਖਾਈ ਦਿੱਤੀ । ਸਾਰਿਆਂ ਨੇ ਆਪੋ ਆਪਣੇ ਘੋੜੇ ਉਧਰ ਨੂੰ ਕਰ ਲਏ । ਡੇਰੇ ਪਹੁੰਚੇ । ਉਥੇ ਤਰਾਂ ਤਰਾਂ ਦੇ ਫਲ ਫਰੂਟ ਲੱਗੇ ਹੋਏ ਸਨ । ਪਾਣੀ ਦਾ ਪੂਰਾ ਪ੍ਰਬੰਧ ਸੀ । ਘੋੜਿਆਂ ਵਾਸਤੇ ਚਾਰਾ ਸੀ । ਸੱਭ ਨੇ ਪਾਣੀ ਧਾਣੀ ਪੀਤਾ । ਫਲ ਫਰੂਟ ਛਕੇ । ਅਰਾਮ ਕਰਨ ਲੱਗੇ । ਭਗਵਾਨ ਰਾਮ ਦੇ ਮਨ ਵਿੱਚ ਆਇਆ ਕਿ ਜਿਸ ਨੇ ਇਸ ਉਜਾੜ ਥਾਂ ਨੂੰ ਮੰਗਲਮਈ ਬਣਾਇਆ ਉਸ ਨੂੰ ਮਿਲਿਆ ਜਾਏ । ਬੁਲਾਵਾ ਭੇਜਿਆ । ਇੱਕ ਹੱਥ ਜੋੜੀ ਸਿਰ ਝੁਕਾਈ ਮਨੁੱਖ ਆਇਆ । ਉਸ ਨੇ ਸਾਰਿਆਂ ਨੂੰ ਪ੍ਰਣਾਮ ਕੀਤਾ । ਰਾਮ ਜੀ ਨਾਲ ਵਾਰਤਾਲਾਪ ਹੋਇਆ । ਰਾਮ ਜੀ ਨੇ ਅੰਨ ਪਾਣੀ ਛਕਣ ਵਜੋਂ ਉਸ ਦਾ ਧੰਨਵਾਦ ਕੀਤਾ । ਉਹ ਮਨੁੱਖ ਹੱਥ ਜੋੜੀ ਸਿਰ ਨਿਵਾਈ ਖੜੇ ਖੜੇ ਹੀ ਕਿਹਾ ਕਿ ਮਾਲਕ ਕੋਈ ਹੋਰ ਸੇਵਾ ? ਰਾਮ ਜੀ ਨੇ ਕਿਹਾ ਅਸੀਂ ਇੱਕ ਸੰਬੂਕ ਨਾਮੀ ਭਗਤ ਨੂੰ ਲੱਭਦੇ ਫਿਰਦੇ ਹਾਂ ਜੇ ਦੱਸ ਸਕੋ ਤਾਂ ਦੱਸੋ । ਉਸ ਨੇ ਹੱਥ ਜੋੜ ਸਿਰ ਹੋਰ ਨਿਵਾ ਕੇ ਕਿਹਾ 'ਮਾਲਕ ਦਾਸ ਨੂੰ ਹੀ ਸੰਬੂਕ ਕਹਿੰਦੇ ਹਨ' ਰਾਮ ਜੀ ਲੇਟੇ ਲੇਟੇ

ਇੱਕ ਦਮ ਉੱਠੇ, ਆਪਣੇ ਮਿਆਨ ਚੋ ਕਿਰਪਾਨ ਕੱਢੀ ਸੰਭੂਕ ਦਾ ਸਿਰ ਲਾਹ ਦਿੱਤਾ । ਬਾਲਮੀਕ ਰਮਾਇਣ ਵਿੱਚ ਲਿਖਿਆ ਹੈ ਕਿ ਰਾਮ ਭਗਵਾਨ ਦੀ ਇਸ ਬਹਾਦਰੀ ਭਰੀ ਕਾਰਵਾਈ ਤੇ ਦੇਵਤਿਆਂ ਨੇ ਫੁੱਲ ਵਰਸਾਏ । ਜੈ ਸ਼੍ਰੀ ਰਾਮ ਦੇ ਨਾਹਰੇ ਲਗਾਏ । ਕਹਿੰਦੇ ਧਰਤੀ ਧੰਨ ਹੋ ਗਈ ਹੈ । ਪਵਿਤਰ ਹੋ ਗਈ ਹੈ । ਇਹਨਾਂ ਦੇ ਪਵਿਤਰ ਧਾਰਮਿਕ ਗ੍ਰੰਥਾਂ ਵਿੱਚੋਂ ਇਹੋ ਜਿਹੀਆਂ ਕਥਾਂਵਾਂ ਪੜ ਕੇ ਰਾਜਪੂਤ ਇਹ ਕਿਵੇਂ ਬਰਦਾਸਤ ਕਰ ਸਕਦੇ ਹਨ ਕਿ ਉਹਨਾਂ ਦੀਆਂ ਨੋਹਾਂ ਬਹੂਆਂ ਭਗਤ ਰਵਿਦਾਸ ਜੀ ਵਰਗੇ ਚਮਾਰ ਨੂੰ ਆਪਣਾ ਗੁਰੂ ਧਾਰਨ ਕਰਨ ।

ਰਮਾਇਣ ਵਿੱਚ ਇਸਤਰੀ ਜਾਤੀ ਤੇ ਸ਼ੂਦਰਾਂ ਦੀ ਬੇਅਦਬੀ ਕੀਤੀ ਗਈ ਹੈ । ਰਾਮ ਲਛਮਣ ਅਤੇ ਸੀਤਾ ਨੂੰ ੧੪ ਸਾਲ ਦਾ ਬਨਵਾਸ ਹੋਇਆ । ਉਸੇ ਵਣ ਵਿੱਚ ਰਾਜਾ ਰਾਵਣ ਦਾ ਦੀ ਭੈਣ ਸਰੂਪਨਖਾ ਦਾ ਮੇਲ ਲਛਮਣ ਨਾਲ਼ ਹੋਇਆ । ਲਛਮਣ ਨੇ ਸਰੂਪਨਖਾ ਦਾ ਨੱਕ ਵੱਢ ਦਿਤਾ । ਨੱਕ ਵੱਢਣ ਦੇ ਮੁਹਾਵਰੇ ਦਾ ਅਰਥ ਹੁੰਦਾ ਹੈ ਬੇਇਜਤੀ ਕਰਨੀ । ਸਰੂਪਨਖਾ ਨੇ ਆਪਣੇ ਭਾਈ ਰਾਵਣ ਕੋਲ ਆਪਣਾ ਦੁੱਖ ਰੋਇਆ । ਭਾਰਤ ਦਾ ਸੱਭ ਤੋਂ ਵੱਧ ਪੜ੍ਹਿਆ ਲਿਖਿਆ ਭਾਰਤੀ ਸੰਵਿਧਾਨ ਦਾ ਨਿਰਮਾਤਾ ਡਾ. ਭੀਮ ਰਾਓ ਅੰਬੇਦਕਰ ਜੀ ਅਨੁਸਾਰ ਰਾਵਣ ਸ਼ੂਦਰਾਂ ਦਾ ਰਾਜਾ ਸੀ । ਇਹ ਬ੍ਰਾਹਮਣਵਾਦੀ ਲੋਕ ਧੱਕੇ ਨਾਲ਼ ਅੱਜ ਤੱਕ ਸ਼ੂਦਰਾਂ ਤੋਂ ਹੀ ਉਸ ਦੇ ਪੁਤਲੇ ਨੂੰ ਜਲਵਾ ਰਹੇ ਹਨ । ਰਾਵਣ ਸੀਤਾ ਨੂੰ ਲੰਕਾ ਲੈ ਗਿਆ । ਉਥੇ ਉਸ ਨੇ ਸੀਤਾ ਨੂੰ ਇੱਜਤ ਨਾਲ ਰੱਖਿਆ । ਅਸੋਕ ਵਾਟਿਕਾ ਵਿੱਚ ਸੀਤਾ ਦੀ ਸਹੂਲੀਅਤ ਲਈ ਖਾਸ ਪ੍ਰਬੰਧ ਕੀਤਾ ਸੀ । ਰਾਮ ਲਛਮਣ ਦੀ ਸੈਨਾ ਨੇ ਸੀਤਾ ਵਾਪਸੀ ਲਈ ਰਾਵਣ ਨਾਲ਼ ਯੁੱਧ ਛੇੜ ਦਿੱਤਾ । ਬੇਹੱਦ ਖੂਨ ਖਰਾਬੇ ਹੋਣ ਉਪਰੰਤ ਸੀਤਾ ਨੂੰ ਛੁਡਵਾ ਲਿਆ ਗਿਆ । ੧੪ ਸਾਲਾ ਬਨਵਾਸ ਵੀ ਖਤਮ ਹੋ ਗਿਆ । ਅਯੁਧਿਆ ਪਹੁੰਚਣ ਤੇ ਸੀਤਾ , ਲਛਮਣ ਤੇ ਰਾਮ ਦੀ ਜੈ-ਜੈਕਾਰ ਹੋਈ । ਰਮਾਇਣ ਵਿੱਚ ਲਿਖਿਆ ਹੈ, ' ਇੱਕ ਧੋਬੀ-ਧੋਬਣ ਘਰੇਲੂ ਕਲੇਸ਼ ਕਾਰਨ ਮੇਹਣੋ ਮਿਹਣੀ ਹੋ ਰਹੇ ਸਨ । ਧੋਬਣ ਕਹਿ ਰਹੀ ਸੀ ਮੈਂ ਤੇਰੇ ਨਾਲ ਰਹਿਣਾ ਨਹੀਂ, ਧੋਬੀ ਨੇ ਕਿਹਾ ਕਿ ਮੈਂ ਰਾਮ ਨਹੀਂ ਜਿਹੜਾ ਤੈਨੂੰ ਦੁਬਾਰਾ ਰੱਖ ਲਵਾਂਗਾ । ਜਦੋਂ ਇਹ ਮਿਹਣੇ ਰਾਮ ਦੇ ਕੰਨੀ ਪਏ ਤਾਂ ਉਸ ਨੇ ਸੀਤਾ ਨੂੰ ਦੇਸ਼ ਨਿਕਾਲਾ ਦੇ ਦਿੱਤਾ । ਇਹ ਵੀ ਲਿਖਿਆ ਕਿ ਸੀਤਾ ਗਰਭਵਤੀ ਸੀ । ਰਾਮ ਵਲੋਂ ਦੁਰਕਾਰੀ ਹੋਈ ਸੀਤਾ ਦਾ ਕੋਈ ਸਹਾਰਾ ਨਹੀਂ ਬਣਿਆ । ਅਖੀਰ ਇੱਕ ਸ਼ੂਦਰ ਰਿਸੀ ਬਾਲਮੀਕ ਨੇ ਸੀਤਾ ਨੂੰ ਸਹਾਰਾ ਦਿੱਤਾ । ਉਥੇ ਹੀ ਉਸ ਦੇ ਦੋ ਬੱਚੇ ਪੈਦਾ ਹੋਏ । ਇਸ ਤਰਾਂ ਦੇ ਗ੍ਰੰਥ ਨੂੰ ਬ੍ਰਾਹਮਣਵਾਦੀ ਪਵਿਤਰ ਗ੍ਰੰਥ ਦੱਸਦੇ ਹਨ ਅਤੇ ਇਸ ਨੂੰ ਸਿੱਖਾਂ ਦੇ ਸਿਰ ਉੱਪਰ ਲੱਦਣਾ ਚਾਹੁੰਦੇ ਹਨ । ਕਹਿਣ ਨੂੰ ਇੱਕ ਅਕਾਲ ਪੁਰਖ ਦਾ ਪੁਜਾਰੀ (ਅਕਾਲੀ ਮੰਤਰੀ) ਰਮਾਇਣ ਦਾ ਅਖੰਡ ਪਾਠ ਕਰਵਾ ਕੇ ਹਟਿਆ ਹੈ । ਸੂਦਰ ਭਗਤਾਂ ਦਾ ਕਾਤਲ ਇਸਤਰੀ ਜਾਤੀ ਦੀ ਬੇਪਤੀ ਕਰਨ ਵਾਲੇ ਦੀ ਅਰਦਾਸ ਰਾਹੀਂ ਜੈ ਜੈਕਾਰ ਕਰਵਾਈ ਗਈ । ਵਿਰੋਧ ਕਰਨ ਵਾਲੇ ਨੂੰ ਦੇਸ਼ ਦਾ ਗਦਾਰ ਮੰਨਿਆ ਜਾਂਦਾ ਹੈ ।ਰਾਮ ਦੀ ਜੈ ਜੈ ਕਾਰ ਕਰਨ ਵਾਲੇ ਦੇਸ ਭਗਤ।

ਰਵਿਦਾਸ ਭਗਤ ਬਾਰੇ ਵੀ ਇੱਕ ਸਾਖੀ ਪ੍ਰਚੱਲਿਤ ਹੈ । ਇਸ ਸਾਖੀ ਵਿੱਚ ਭਗਤ ਰਵਿਦਾਸ ਜੀ ਨੂੰ ਪਿਛਲੇ ਜਨਮ ਦਾ ਬ੍ਰਹਮਚਾਰੀ ਬ੍ਰਾਹਮਣ ਸਿੱਧ ਕੀਤਾ ਹੈ । ਸਾਖੀ ਇਉਂ ਹੈ 'ਇੱਕ ਰਾਮਾਨੰਦ ਬ੍ਰਾਹਮਣ ਭਗਤ ਸੀ । ਉਹਦਾ ਇੱਕ ਬ੍ਰਹਮਚਾਰੀ ਬ੍ਰਹਮਣ ਗਜਾ ਕਰਨ ਵਾਲਾ ਸੀ । ਉਹ ਕਿਸੇ ਚਮਾਰ ਦੇ ਘਰੋਂ ਆਟਾ ਮੰਗ ਲਿਆਇਆ । ਰਾਮਾਨੰਦ ਨੂੰ ਪਤਾ ਲੱਗ ਗਿਆ । ਉਸ ਨੇ ਬ੍ਰਾਹਮਣ ਬ੍ਰਹਮਚਾਰੀ ਨੂੰ ਸ਼ਰਾਪ ਦੇ ਦਿੱਤਾ ਜਾਹ ਅਗਲੇ ਜਨਮ ਵਿੱਚ ਤੂੰ ਚਮਾਰ ਮਾਂ ਦੇ ਪੇਟੋਂ ਪੈਦਾ ਹੋਵੇਂਗਾ । ਸ਼ਰਾਪ ਪੂਰਾ ਹੋਇਆ । ਹੁਣ ਬੱਚਾ ਚਮਾਰ ਮਾਂ ਦੀ ਦੁੱਧੀ ਨੂੰ ਮੂੰਹ ਨਾ ਲਾਵੇ । ਰਾਮਾਨੰਦ ਨੂੰ ਪਤਾ ਲੱਗਾ । ਉਹ ਆਇਆ ਤੇ ਬੱਚੇ ਦੇ ਸਿਰ ਤੇ ਹੱਥ ਫੇਰਿਆ ਤੇ ਕਿਹਾ । ਰਵਿਦਾਸ । ਕਰਮਾਂ ਦਾ ਫਲ ਹੈ । ਦੁੱਧ ਚੁੰਘ ਲਵੋ । ਇਸੇ ਰਾਮਾਂਨੰਦ ਨੂੰ ਸ੍ਰੋਮਣੀ ਭਗਤ ਰਵਿਦਾਸ ਦਾ ਗੁਰੂ ਪ੍ਰਚਾਰਿਆ ਗਿਆ । ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਭਗਤ ਰਵਿਦਾਸ ਜੀ ਦੇ ਸ਼ਬਦਾਂ ਵਿੱਚੋਂ ਸਪੱਸ਼ਟ ਹੁੰਦਾ ਹੈ ਕਿ ਭਗਤ ਰਵਿਦਾਸ ਜੀ ਦੇ ਗੁਰੂ ਸਤਿਸੰਗਤਿ ਹੀ ਸੀ । ਨਿਰਸੰਦੇਹ ਬ੍ਰਾਹਮਣਵਾਦੀਆਂ ਹੱਥੋਂ ਭਗਤ ਰਵਿਦਾਸ ਜੀ ਦੀ ਹੱਤਿਆ ਕੀਤੀ ਗਈ ਸੀ ।

—0—

# ਅਕਥ ਕਥਾ ਹੈ ਬਾਬੇ ਨਾਨਕ ਦੀ ਕਲਮ ਦੀ

*ਕਵੀਸ਼ਰ ਸਵਰਨ ਸਿੰਘ ਭੌਰ*
*88722-57642*

ਕਲਮ ਕਾਨੀ ਤੋਂ ਤਿਆਰ ਕੀਤੀ ਜਾਂਦੀ ਹੈ ਸੰਸਾਰ ਦੀਆਂ ਦੋ ਪ੍ਰਸਿੱਧ ਪੁਸਤਕਾਂ ਗੁਲਸਤਾ ਤੇ ਘੋਸ਼ਤਾ ਦਾ ਰਚੇਤਾ ਸ਼ੇਖ ਸਆਦੀ ਕਲਮ ਦੀ ਮਹੱਤਤਾ ਦਰਸਾਉਂਦੇ ਲਿਖਦਾ ਹੈ (ਕਲਮ ਗੋਬਿੰਦ ਕਿ ਮਨ ਸਾਹੇ ਜਹਾਨਮ) ਕਲਮ ਸਮੁੱਚੀ ਕਾਇਨਾਤ ਦੀ ਰਾਣੀ ਜਿਸ ਨੇ ਸਾਗਰ ਦੀ ਗਹਿਰਾਈ ਤੋਂ ਲੈ ਕੇ ਅੰਬਰ ਦੀ ਉਚਾਈ ਪਰਵਾਜ਼ ਉਡਾਰੀ ਦਾ ਇਸ ਨੂੰ ਮਾਣ ਹੈ ਲੋਕਾਂ ਦੇ ਦਿਲ ਦੇ ਦੁਖ ਸੁਖ ਰੱਬੀ ਰਹਿਮਤਾਂ ਨੂੰ ਸਮਪਤ ਹੋਵੇ। ਮਾਤਾ ਤ੍ਰਿਪਤਾ ਨੇਂ ਖੰਡ ਪ੍ਰਿਥਮੀ ਤਾਰਨ ਵਾਲੇ ਗੁਰੂ ਨਾਨਕ ਦੇਵ ਜੀ ਨੂੰ ਜਨਮ ਦੇਣ ਵੇਲੇ ਪਹਿਲਾ ਦਰਸ਼ਨ ਪਾਉਣ ਦਾ ਸੁਭਾਗ ਦੌਲਤਾ ਦਾਈ ਨੂੰ ਮਿਲਿਆ ਦੌਲਤਾ ਦਾਈ ਖੁਸ਼ੀ ਵਿੱਚ ਮਹਿਤਾ ਕਾਲੂ ਜੀ ਨੂੰ ਵਧਾਈ ਦਿੱਤੀ। ਪਿਤਾ ਕਾਲੂ ਜੀ ਪੁੱਤਰ ਦੇ ਜਨਮ ਦੀ ਖੁਸ਼ੀ ਵਿੱਚ ਦੌਲਤਾ ਦਾਈ ਨੂੰ ਮਿਠਾਈ ਤੇ ਕੁਝ ਸੁਗਾਤਾਂ ਥਾਲੀ ਵਿੱਚ ਰੱਖ ਕੇ ਦੇਣੀਆਂ ਚਾਹੀਆਂ ਦੌਲਤਾ ਕਿਹਾ ਮੈਂ ਬਾਲਕ ਦੇ ਦਰਸ਼ਨ ਪਾ ਕੇ ਨਿਹਾਲ ਹੋ ਗਈ ਹਾਂ। ਮੈਨੂੰ ਕਿਸੇ ਵਸਤੂ ਦੀ ਲੋੜ ਨਹੀਂ ਰਹਿ ਗਈ। ਇਹ ਤਾਂ ਇਲਾਹੀ ਜੋਤ ਹੈ ਮੈਂ ਅਨੇਕ ਬਾਲਕਾ ਨੂੰ ਜਨਮ ਆਪਣੇ ਹੱਥੀ ਦਿੱਤਾ। ਇਨ੍ਹਾਂ ਦੇ ਆਗਮਨ ਨਾਲ ਹਰ ਪਾਸੇ ਪ੍ਰਕਾਸ਼ ਹੀ ਪ੍ਰਕਾਸ਼ ਫੈਲ ਗਿਆ। ਮੇਰੇ ਨੇਤਰਾ ਵਿੱਚ ਜੋਤ ਆ ਗਈ। ਮੇਰੀ ਦੁਨਿਆਵੀ ਭੁੱਖ ਦੂਰ ਹੋ ਗਈ ਹੈ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਜ਼ਿਕਰ ਇਸ ਤਰ੍ਹਾਂ ਕੀਤਾ ਹੈ:

***ਸਤਿਗੁਰ ਨਾਨਕੁ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣ ਹੋਆ***
***ਜਿਉ ਕਰਿ ਸੂਰਜ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ***

*(ਵਾਰ 1-27)*

ਗੁਰੂ ਨਾਨਕ ਦੇਵ ਜੀ ਬਚਪਨ ਤੋਂ ਹੀ ਪ੍ਰਭੂ ਨਾਲ ਜੁੜੇ ਰਹਿੰਦੇ ਸਨ ਕਈ ਕਈ ਦਿਨ ਖਾਣ ਪੀਣ ਦੀ ਵੀ ਸੁਧ ਨਾ ਰਹਿੰਦੀ। ਇਹੋ ਜਿਹੀ ਹਾਲਤ ਵਿੱਚ ਵੇਖ ਕੇ ਮਹਿਤਾ ਕਾਲੂ ਜੀ ਵੈਦ ਨੂੰ ਸਦ ਕੇ ਕਿਹਾ, ਇਸ ਬਾਲਕ ਨੂੰ ਵੇਖੋ ਕੀ ਰੋਗ ਹੈ, ਕੁਝ ਖਾਂਦੇ ਪੀਂਦੇ ਨਹੀਂ। ਵੈਦ ਸਿਆਣਾ ਸੀ ਜਦੋਂ ਵੈਦ ਨੇ ਬਾਹ ਫੜੀ ਉਸ ਵੇਲੇ ਬਾਲਕ ਨਾਨਕ ਨੇ ਇਹ ਸ਼ਬਦ ਉਸ ਸਮੇਂ ਉਚਾਰਨ ਕੀਤਾ ਸੀ:

**ਵੈਦ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਹਿ॥**
**ਭੋਲਾ ਵੈਦ ਨ ਜਣਈ ........ ਕਲੇਜੇ ਮਾਹਿ॥**

ਐਸੇ ਪ੍ਰਮਾਰਥ ਦੇ ਬਚਨ ਸੁਣ ਕੇ ਵੈਦ ਨੇ ਕਿਹਾ ਮਹਿਤਾ ਜੀ ਬਾਲਕ ਤਾਂ ਦੁਨੀਆਂ ਦੇ ਦੁਖ ਕੱਟਣ ਲਈ ਆਪ ਜੀ ਦੇ ਘਰ ਆਇਆ ਹੈ ਜਦੋਂ ਪੰਡਤ ਸਾਲਗ ਰਾਮ ਜਨੇਊ ਦਾ ਮਹੱਤਵ ਦਰਸਾਉਣ ਲੱਗਾ ਗੁਰੂ ਸਾਹਿਬ ਜੀ ਦੀ ਕਲਮ ਨੇ ਵਹਿਮਾ ਭਰਮਾ ਪਖੰਡ ਦਾ ਵਿਰੋਧ ਇਸ ਤਰ੍ਹਾ ਕੀਤਾ:

**ਦਇਆ ਕਪਾਹ ਸੰਤੋਖੁ ਸੂਤ ਜਤੁ ਗੰਢੀ ਸਤੁ ਵਟੁ**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ**

ਇਸ ਤਰ੍ਹਾਂ ਵੱਖਰੇ ਅੰਦਾਜ਼ ਵਿੱਚ ਕਹਿਣ ਨਾਲ ਨਾ ਮਾਪਿਆ ਦਾ ਅਪਮਾਨ ਹੋਇਆ ਤੇ ਨਾ ਹੀ ਹਿਰਦਾ ਦੁਖਿਆ ਪੰਡਤ ਆਪਣੇ ਆਪ ਹੀ ਨਿਰੰਤਰ ਹੋ ਗਿਆ ਗੁਰੂ ਜੀ ਨੇ ਕਦੇ ਕਿਸੇ ਦਾ ਹਿਰਦਾ ਨਹੀਂ ਸੀ ਦੁਖਾਇਆ। ਉਹ ਕੰਮ ਕਰਦੇ ਸਨ ਜਿਹੜੇ ਕੰਮ ਦੀ ਡਿਊਟੀ ਨਿਰੰਕਾਰ ਨੇ ਲਾਈ ਸੀ ਪਿਤਾ ਜੀ ਮੱਝਾਂ ਚਾਰਨ ਲਈ ਕਿਹਾ, ਸਤਿ ਬਚਨ ਕਹਿ ਕੇ ਮੱਝਾਂ ਦੇ ਛੇੜੂ ਬਣ ਗਏ। ਉਥੇ ਵੀ ਆਪਣੇ ਕੰਮ ਵਿੱਚ ਲੱਗੇ ਰਹੇ ਬਿਰਤੀ ਨਿਰੰਕਾਰ ਨਾਲ ਜੁੜ ਗਈ। ਪਸ਼ੂਆਂ ਨੇ ਖੇਤੀ ਉਜਾੜ ਦਿੱਤੀ ਫਿਰ ਤੋਂ ਹਰੀ ਭਰੀ ਕੀਤੀ। ਅਸਲ ਵਿੱਚ ਗੁਰੂ ਜੀ ਨੇ ਹਿੰਦੁਸਤਾਨ ਦੀ ਉਜੜੀ ਹੋਈ ਖੇਤੀ ਹਰੀ ਕੀਤੀ। ਉਸ ਸਮੇਂ ਵਾੜ ਦਾ ਕੰਮ ਕਰਨ ਵਾਲੇ ਰਾਜੇ ਪਾਪ

ਕਮਾ ਰਹੇ ਸਨ ਤੇ ਖੇਤੀ ਨੂੰ ਉਜਾੜ ਰਹੇ ਸਨ। ਭਾਈ ਗੁਰਦਾਸ ਜੀ ਰੂਪ ਮਾਨ ਕਰਦੇ ਹਨ 'ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ' (ਵਾਰ 1-30) ਸੁਲਤਾਨਪੁਰ ਵਿਖੇ ਮੋਦੀ ਖਾਨੇ ਦੀ ਨੌਕਰੀ ਕਰਨ ਸਮੇਂ ਸੱਚ ਅਚਾਰ ਦਾ ਅਮਲੀ ਨਮੂਨਾ ਦਰਸਾਇਆ ਸੀ। ਮੋਦੀ ਖਾਨੇ ਵਿੱਚ ਗਰੀਬਾਂ ਮਜ਼ਲੂਮਾਂ ਤੇ ਲੋੜ ਵੰਦਾਂ ਦੀਆਂ ਲੋੜਾਂ ਪੂਰੀਆਂ ਕਰਦੇ ਹੋਏ ਆਪ ਤੋਲ ਪੂਰਾ ਤੋਲਦੇ ਸਨ। ਇਥੇ ਰਹਿੰਦੀਆਂ ਵੇਈ ਨਦੀ ਵਾਲੀ ਘਟਨਾ ਤੋਂ ਪਤਾ ਚਲਦਾ ਹੈ ਗੁਰੂ ਜੀ ਇਥੇ ਤਿੰਨ ਦਿਨ ਅਲੋਪ ਰਹਿ ਕੇ ਹੈ ਹੈ ਕਰਦੀ ਲੋਕਾਈ ਵਿੱਚ ਠੰਡ ਪਾਉਣ ਦਾ ਪ੍ਰੋਗਰਾਮ ਉਲੀਕਿਆ ਤੇ ਪ੍ਰਗਟ ਹੋ ਕੇ 'ਨਾ ਕੋਈ ਹਿੰਦੂ ਨਾ ਮੁਸਲਮਾਨ' ਦਾ ਨਾਅਰਾ ਲਾਇਆ ਤੇ ਸੱਚ ਦੀ ਇਲਾਈ ਬਾਣੀ ਨਾਲ ਉਪਦੇਸ਼ ਦਿੱਤਾ।

**ਸਚੁ ਕੀ ਬਾਣੀ ਨਾਨਕ ਆਖੈ**
**ਸਚੁ ਸੁਣਾਇਸੀ ਸਚੁ ਕੀ ਬੇਲਾ**

*(ਤਿਲੰਗ ਮ: 1 ਅੰਗ 723)*

ਮੋਦੀ ਖਾਨੇ ਦੀ ਨੌਕਰੀ ਛੱਡ ਕੇ ਆਪਣਾ ਸਾਥੀ ਚੁਣਨ ਵੇਲੇ ਨਿਗਾਹ ਭਾਈ ਮਰਦਾਨੇ ਤੇ ਪਈ ਲੋਕ ਇਸ ਨੂੰ ਨੀਵੀਂ ਜਾਤ ਦੇ ਡੂਮ ਕਰਕੇ ਬਾਬੇ ਨੇ ਉਸ ਨੂੰ ਭਾਈ ਮਰਦਾਨੇ ਨਾਮ ਨਾਲ ਸਤਿਕਾਰ ਦਿੱਤਾ ਤੇ ਨਾਲੇ ਉਪਦੇਸ਼ ਦਿੱਤਾ ਕਿਹਾ ਮਰਦਾਨਾ ਜੀ ਤੁਸਾਂ ਤਮਾਕੂ ਦਾ ਸੇਵਨ ਨਹੀਂ ਕਰਨਾ, ਅੱਜ ਤੋਂ ਸਿਰ 'ਤੇ ਦਾੜੀ ਤੇ ਕੇਸ ਨਹੀਂ ਕਟਨੇ। ਸਿਰ ਤੇ ਦਸਤਾਰ ਸਜੌਣੀ , ਨਿੰਗੇ ਸਿਰ ਨਹੀਂ ਰਹਿਣਾ। ਮੈਂ ਰੱਬ ਦਾ ਡੂਮ ਹਾਂ ਤੂ ਮੇਰਾ ਡੂਮ ਆਪਾ ਰੱਬ ਦੀ ਸਿਫਤ ਕਰਨੀ।

**ਨੀਚਾ ਅੰਦਰ ਨੀਚ ਜਾਤਿ ਨੀਚੀ ਹੂ ਅਤਿ ਨੀਚ॥ ਨਾਨਕ ਤਿਨ ਕੇ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥ ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸ਼ੀਸ਼॥**
*(ਅੰਗ 24)*

ਗੁਰੂ ਜੀ ਉਪਦੇਸ਼ ਕਰਦੇ ਹਨ ਇਕ ਅਕਾਲ ਪੁਰਖ ਸਾਨੂੰ ਪੈਦਾ ਕਰਨ ਵਾਲਾ ਹੈ ਜੋ ਸਾਡੀ ਪਾਲਣਾ ਕਰਨ ਵਾਲਾ ਹੈ। ਗੁਰੂ ਸਾਹਿਬ ਨੇ ਹਮੇਸ਼ਾ ਕੱਟ ਲਾਈ ਸੀ। ਸਾਹਿਬ ਮੇਰਾ ਏਕੋ ਹੈ ਏਕੋ ਹੈ ਭਾਈ ਏਕੋ ਹੈ ਅਸੀਂ ਭੁੱਲ ਹੀ ਗਏ ਹਾਂ ਗੁਰੂ ਜੀ ਦੇ ਉਪਦੇਸ਼ ਨੂੰ:

**ਦੁਬਿਧਾ ਨ ਪੜਉ ਹਰਿ ਬਿਨੁ ਹੋਰਿ ਨ ਪੂਜਉ**
**ਮੜੈ ਮਸਾਣਿ ਨਾ ਜਾਇ** (ਅੰਗ 637)

ਗੁਰੂ ਜੀ ਨੇ ਕਿਹਾ ਸਮੁੱਚੀ ਮਨੁੱਖਤਾ ਦਾ ਇਕੋ ਇਕ ਧਰਮ ਹੈ ਇਕ ਪ੍ਰਭੂ ਦੀ ਅਰਾਧਨਾ ਕਰਨੀ ਨਾਮ ਸਿਮਰਨ ਨਾਲ ਜੁੜਨਾ ਉਪਦੇਸ਼ ਦੇਂਦੇ ਹਨ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ**
**ਨਾਨਕ ਤੇ ਮੁਖ ਉਜਲੇ ਕੇਟੀ ਛੁਟੀ ਨਾਲਿ (ਜਪੁਜੀ)**

ਭਾਈ ਮਰਦਾਨੇ ਨੂੰ ਗੁਰੂ ਜੀ ਅਮਰ ਕਰ ਗਏ ਬਿਹਾਗੜੇ ਦੀ ਵਾਰ ਦੀ ਪਉੜੀ ਨਾਲ ਸਲੋਕ ਭਾਈ ਮਰਦਾਨੇ ਨੂੰ ਗੁਰੂ ਜੀ ਅਮਰ ਕਰ ਗਏ। ਬਿਹਾਗੜੇ ਦੀ ਵਾਰ ਦੀ ਪਉੜੀ ਨਾਲ ਸਲੋਕ ਦਰਜ ਹੈ। ਸਲੋਕ ਮਰਦਾਨਾ 2 ਦਾ ਸਿਰਲੇਖ ਉਨ੍ਹਾਂ ਦੀ ਨੇੜਤਾ ਸਾਬਤ ਕਰਦਾ ਹੈ। ਗੁਰੂ ਨਾਨਕ ਦੇਵ ਜੀ ਦਾ ਭਾਈ ਮਰਦਾਨਾ ਜੀ ਨੇ 54 ਵਰ੍ਹੇ ਤਕਰੀਬਨ ਸਾਥ ਬਣਿਆ ਰਿਹਾ। ਗੁਰੂ ਨਾਨਕ ਦੇਵ ਜੀ ਗੁਰਮੁੱਖ ਖੋਜਣ ਲਈ ਪਹਿਲੀ ਉਦਾਸੀ ਤੇ ਤੁਰਨ ਵੇਲੇ ਭਾਈ ਮਰਦਾਨੇ ਨੂੰ ਰਬਾਬ ਭਾਈ ਫਰੰਦੇ ਪਾਸੋਂ ਲੈ ਕੇ ਦਿੱਤੀ ਤੇ ਲਾਹੌਰ ਤੋਂ ਤਲਵੰਡੀ ਤੋਂ ਆਪਣਾ ਪਹਿਲਾ ਪੜਾਅ ਐਮਨਾਬਾਦ ਵਿਖੇ ਭਾਈ ਲਾਲੋ ਦੇ ਘਰ ਕੀਤਾ ਤੇ ਕਿਹਾ ਭਾਈ ਲਾਲੋ ਕੀ ਪਿਆ ਕਰਦਾ ਹੈ। ਲਾਲੋ ਕਿਹਾ ਬਾਬਾ ਕਿੱਲੇ ਪਿਆ ਘੜਦਾ ਹਾਂ। ਬਾਬੇ ਕਿਹਾ ਸਾਰੀ ਉਮਰ ਕਿੱਲੇ ਘੜਦਾ ਰਵੇਗਾ, ਬਾਬੇ ਦੇ ਅੰਮ੍ਰਿਤ ਬਚਨ ਸੁਣਕੇ ਲਾਲੋ ਨੂੰ ਸੋਝੀ ਆਈ। ਨਿਰੰਕਾਰੀ ਬਾਬੇ ਦੇ ਚਰਨ ਪਕੜੇ ਤੇ ਜੀਵਨ ਸੰਗਰਾਮ ਵਿੱਚ ਜੂਝਣ ਲਈ ਤਿਆਰ ਹੋ ਗਿਆ ਬਾਬੇ ਦੇ ਚਰਨ ਪਾਉਣ ਨਾਲ ਲਾਲੋ ਦਾ ਘਰ ਧਰਮਸ਼ਾਲ ਬਣ ਗਈ ਤੇ ਕੀਰਤਨ ਕਥਾ ਰਾਹੀਂ ਸੰਗਤ ਨਿਹਾਲ ਹੋ ਕੇ ਜਾਂਦੀ। ਸਤਿਗੁਰ ਕਿਹਾ ਧਰਮ ਦੀ ਕਿਰਤ ਵਿਚੋਂ ਦਸਵੰਧ ਕੱਢਕੇ ਲੋੜਵੰਦਾਂ ਦੀ ਸਹਾਇਤਾ ਕਰਨੀ:

**ਘਾਲਿ ਖਾਇ ਕਿਛੁ ਹਥਹੁ ਦੇਇ**
**ਨਾਨਕ ਰਾਹੁ ਪਛਾਣਹਿ ਸੇਇ**

ਅਗਿਆਨਤਾ ਤੇ ਕਰਮ-ਕਾਂਡਾਂ ਦੇ ਚਿੱਕੜ ਵਿੱਚ ਡੁੱਬਦੇ ਲੋਕਾਂ ਨੂੰ ਆਪਣੀ ਰਬਾਬ ਦੀ ਮਿੱਠੀ ਧੁਨੀ ਤੇ ਮਿੱਠੇ ਮਿੱਠੇ ਬੋਲਾ ਰਾਹੀਂ ਇਲਾਹੀ ਬਾਣੀ ਤੋਂ ਜਾਣੂ ਕਰਵਾਇਆ ਜਗਨ ਨਾਥ ਪੁਰੀ ਵਿੱਚ ਆਰਤੀ ਸਮੇਂ ਪੰਡਤਾਂ ਨੂੰ ਸਮਝਾਇਆ ਕਿ ਭਾਈ ਉਸ ਵਾਹਿਗੁਰੂ ਨਿਰੰਕਾਰ ਦੀ ਆਰਤੀ ਲਗਾਤਾਰ ਹੋ ਰਹੀ ਹੈ (ਗਗਨ ਮੈ ਥਾਲੁ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥

**ਧੂਪ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥** *(ਅੰਗ 23)*

ਵੇਖੋ ਨਿਰੰਕਾਰੀ ਬਾਬੇ ਦੀ ਕਲਮ ਦਰਸਾ ਰਹੀ ਹੈ ਜਿਸ ਦਾ ਰੂਪ ਮਾਨ ਹੈ।

**ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰ**

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ**

ਜਿਹੜੇ ਲੋਕ ਕਿਸੇ ਨਾਲ ਮਾੜਾ ਬੋਲ ਬੋਲਦੇ ਉਨ੍ਹਾਂ ਪ੍ਰਤੀ ਸਤਿਗੁਰਾਂ ਦੀ ਕਲਮ ਨੇ ਉਨ੍ਹਾਂ ਨੂੰ ਝੰਝੋੜ ਕੇ ਕਿਹਾ, ਭਾਈ ਫਿਕੇ ਬਚਨ ਨਾਲ ਤਨ ਮਨ ਫਿਕਾ ਹੋ ਜਾਂਦਾ ਹੈ:

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥**

ਦੂਸਰੇ ਦਾ ਹੱਕ ਮਾਰ ਕੇ ਇਕੱਠਾ ਕੀਤਾ ਧੰਨ ਬੜਾ ਪਿਆਰਾ ਲਗਦਾ ਹੈ ਖਾਣ ਵਾਲੇ ਦਾ ਹਿਰਦਾ ਨਿਰਮਲ ਨਹੀਂ ਹੁੰਦਾ ਅਜਿਹੇ ਪਦਾਰਥ ਐਸੇ ਹਨ ਜਿਵੇਂ ਗੁਰੂ ਜੀ ਫੁਰਮਾਨ ਕਰਦੇ ਹਨ:

**ਜੇ ਰਤੁ ਲਗੇ ਕਪੜੈ ਜਾਮਾ ਹੋਇ ਪਲੀਤੁ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥**

**ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥**
**ਗੁਰ ਪੀਰੁ ਹਾਮਾ ਤਾ ਭਰੇ ਜਾ ਮੁਰਦਾਰ ਨ ਖਾਇ॥**

*ਵਾਰ ਮਝਕੀ ਮ: 2*

ਅਜਿਹਾ ਸੰਦੇਸ਼ ਬਾਬੇ ਦੀ ਕਲਮ ਨੇ ਦਿਤਾ ਤੇ ਲਿਖਿਆ ਜੋ ਸਾਨੂੰ ਸਹੀ ਰਸਤੇ ਤੇ ਲੈ ਜਾਵੇਗਾ।

—0—

*ਸਫਾ 16 ਦਾ ਬਾਕੀ*

ਦੀ ਸਿੱਖਿਆ ਕੇਵਲ ਇਕ ਵਿਅਕਤੀ ਦੀ ਸਿੱਖਿਆ ਹੁੰਦੀ ਹੈ ਪਰ ਇਕ ਲੜਕੀ ਦੀ ਸਿੱਖਿਆ ਪੂਰੇ ਖਾਨਦਾਨ ਦੀ ਸਿੱਖਿਆ ਹੋ ਨਿਬੜਦੀ ਹੈ। ਸਿਆਣੇ ਲੋਕਾਂ ਦੀ ਸੋਚ ਵੀ ਕਹਿੰਦੀ ਹੈ ਕਿ 'ਪੁੱਤ ਪੜ੍ਹਾਇਆਂ ਸੁਧਰਦਾ ਆਪਣਾ ਹੀ ਖਾਨਦਾਨ ਪਰ ਧੀ ਪੜ੍ਹਾਇਆਂ ਸੁਧਰਦੀ ਆਦਮ ਦੀ ਸੰਤਾਨ'। ਲੜਕੀਆਂ ਦੀ ਸਿੱਖਿਆ ਦਾ ਸੰਬੰਧ ਦੇਸ਼ ਦੀ ਤਰੱਕੀ ਨਾਲ ਵੀ ਜੁੜਿਆ ਹੋਇਆ ਹੈ। ਸਮਝਦਾਰਾਂ ਦੀ ਸਮਝ ਕਹਿੰਦੀ ਹੈ ਕਿ 'ਮਾਂ ਭੈਣ ਜਦੋਂ ਪੜ੍ਹ ਜਾਵੇਗੀ ਦੇਸ਼ ਦੀ ਗੁੱਡੀ ਚੜ੍ਹ ਜਾਵੇਗੀ'।

ਇਸ ਲਈ ਜੇਕਰ ਅਸੀਂ ਆਉਣ ਵਾਲੀ ਨਸਲ ਦੀ ਭਲਾਈ ਲੋਚਦੇ ਹਾਂ ਤਾਂ ਸਾਨੂੰ ਲੜਕੀਆਂ ਦੀ ਤਲੀਮ ਵੱਲ ਵਿਸ਼ੇਸ਼ ਧਿਆਨ ਦੇਣਾ ਪਵੇਗਾ ਤਾਂ ਹੀ ਅਸੀਂ ਖ਼ਵਾਤੀਨ ਵਰਗ ਨੂੰ ਸਮੇਂ ਦਾ ਹਾਣੀ ਬਣਾ ਸਕਦੇ ਹਾਂ। ਤੇ ਇਸ ਵਾਰ ਦੇ ਮਹਿਲਾ ਦਿਵਸ 'ਤੇ ਇਸ ਬਾਰੇ ਵੀ ਕੁੱਝ ਸੋਚਣਾ ਪਵੇਗਾ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਆਖਰ ਡੇਰਿਆਂ ਵੱਲ ਕਿਉਂ ਭੱਜ ਰਹੇ ਹਨ ਸਿੱਖ?

*ਗੁਰਪ੍ਰੀਤ ਸਿੰਘ*

ਪਿਛਲੇ ਕਈ ਸਾਲਾਂ ਤੋਂ ਡੇਰੇਵਾਦ ਬਾਰੇ ਅਖਬਾਰਾਂ ਵਿੱਚ ਬਹੁਤ ਸਾਰਾ ਮੈਟਰ ਛਪਦਾ ਆ ਰਿਹਾ ਹੈ। ਹੁਣ ਜਦੋਂ ਤੋਂ ਵਿਗਿਆਨੀ ਖੋਜਾਂ ਨੇ ਯੂ-ਟਿਊਬ, ਵਟਸਐਪ, ਫੇਸ ਬੁੱਕ ਨਾਮ ਦੀਆਂ ਸਾਈਟਾਂ ਖੋਲ੍ਹੀਆਂ ਹਨ ਉਦੋਂ ਤੋਂ ਹੋਰ ਵੀ ਇਸ ਬਾਰੇ ਇੱਕ ਤੋਂ ਵੱਧ ਡੇਰਿਆਂ ਬਾਰੇ ਪਤਾ ਲੱਗ ਰਿਹਾ ਹੈ। ਟਾਈਮ ਟੀ.ਵੀ. ਜਾਂ ਪੰਜਾਬੀ ਦੇ ਕੋਈ ਵੀ ਚੈਨਲ ਤੋਂ, ਕਥਾ ਕਰਨ ਵਾਲੇ ਵੀ ਅਕਸਰ ਹੁਣ ਡੇਰਿਆਂ ਬਾਰੇ ਬੋਲਣ ਲੱਗ ਪਏ ਹਨ, ਪਰ ਕਈ ਅਜਿਹੇ ਹਨ ਜੋ ਡੇਰਿਆਂ ਤੇ ਡੇਰੇਦਾਰਾਂ ਬਾਰੇ ਇਹਨਾਂ ਹੀ ਸਟੇਜਾਂ ਤੋਂ ਵੀ ਪਰਚਾਰ ਕਰਦੇ ਹਨ। ਪਰ ਇਸ ਦੇ ਉਲਟ ਇਹ ਪਰਚਾਰਕ ਜਿੰਨਾਂ ਮਰਜ਼ੀ ਰੌਲਾ ਪਾਈ ਜਾਣ, (ਜਿੰਨ੍ਹਾਂ ਦੇ ਆਪਣੇ ਚੈਨਲ ਹਨ ਜਾਂ ਪੰਜਾਬ ਵਿੱਚ ਹੋਰ ਬਹੁਤ ਸਾਰੇ ਚੈਨਲ ਹਨ ਜੋ ਉਹਨਾਂ ਦੇ ਪਰੋਗਰਾਮਾਂ ਨੂੰ ਲਗਾਤਾਰ ਵਿਖਾਈ ਜਾ ਰਹੇ ਹਨ) ਪਰਚਾਰਕਾਂ ਦੇ ਰੌਲਾ ਪਾਉਣ ਨਾਲ ਉਹਨਾਂ ਦੀ ਸਿਹਤ 'ਤੇ ਕੋਈ ਅਸਰ ਪੈਣ ਵਾਲਾ ਨਹੀਂ ਹੈ। ਉਹ 'ਅਸਰ-ਪਰੂਫ' ਹੋ ਚੁੱਕੇ ਹਨ। ਕੌਮ ਦਾ ਕੁੱਝ ਸੁਧਰਨਾਂ ਨਹੀਂ ,ਉਹਨਾਂ ਦਾ ਕੁੱਝ ਵਿਗੜਨਾਂ ਨਹੀਂ। ਇਹ ਗੱਲ ਹਰ ਸਿੱਖ ਨੂੰ ਪੱਲੇ ਬੰਨ੍ਹ ਲੈਣੀ ਚਾਹੀਦੀ ਹੈ, ਕਿਓਂ ਕਿ ਉਹ ਵੀ ਜਾਣਦੇ ਹਨ ਕਿ ਇਹਨਾਂ ਪਰਚਾਰਕਾਂ ਵਿੱਚ (ਸਮੇਤ ਲਿਖਾਰੀਆਂ ਦੇ) ਕਿੰਨੀ ਕੁ ਸਿੱਖੀ ਹੈ? ਅਕਾਲ ਤਖਤ ਦਾ ਸਿਧਾਂਤ ਜੋ ਬਹੁਤੇ ਲਈ ਫਿਰਦੇ ਹਨ ਉਹ ਉਹਨਾਂ ਲਈ ਕੋਈ ਅਰਥ ਨਹੀਂ ਰੱਖਦਾ ਕਿਉਕਿ ਇਹ ਆਪ ਹੀ ਉਹਨਾਂ ਦੇ ਪੈਰੀਂ ਪੈਂਦੇ ਹਨ। ਫਿਰ ਉਹਨਾਂ ਕੋਲੋਂ ਇਹਨਾਂ ਨੇ ਸਿਰੋਪੇ ਵੀ ਲੈਣੇ ਹੁੰਦੇ ਹਨ ਤੇ ਲਫਾਫਾ ਵੀ। ਜਿਸ ਵਿੱਚ ਸੰਗਤਾਂ ਨੂੰ ਪਤਾ ਨਹੀਂ ਹੁੰਦਾ ਕਿ ਇਸ ਵਿੱਚ ਕਿੰਨੇ ਦਾ ਚੈਕ ਪਾਇਆ ਹੈ? ਖੈਰ! ਵਿਸ਼ੇ ਤੋਂ ਬਾਹਰ ਨਾਂ ਜਾਵਾਂ।

ਡੇਰੇਦਾਰ ਦੇ ਵਿਰੁੱਧ ਕਿਸੇ ਨੇ ਕਿਤਾਬ ਲਿਖੀ ਹੈ, ਸਿਰਲੇਖ ਹੈ 'ਡੇਰੇਦਾਰ ਤੇ ਸਿੱਖ'। ਇਸ ਤੋਂ ਪਹਿਲਾਂ ਕਿ ਸਿੱਖਾਂ ਕੋਲ ਜਾਵੇ ਉਸ 'ਤੇ ਪਹਿਲਾਂ ਹੀ ਪਾਬੰਦੀ ਲਾ ਦਿੱਤੀ ਗਈ (ਕਿਉਂ ? ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ) ਤਾਂ ਕਿ ਡੇਰੇਦਾਰਾਂ ਦੀ ਇਹ ਦੁਕਾਨ ਚੱਲਦੀ ਰਹੇ। ਕਿਉਂਕਿ ਇਹਨਾਂ ਡੇਰੇਦਾਰਾਂ ਦੀ ਅਸਲੀ ਸਰਪ੍ਰਸਤ ਸਰਕਾਰ ਹੀ ਹੈ ਤੇ ਇੱਕ ਬਹੁਤ ਵੱਡਾ 'ਵੋਟ ਬੈਂਕ' ਵੀ। ਜਿੰਨਾਂ ਇਹਨਾਂ ਦੇ ਵਿਰੁੱਧ ਬੋਲਿਆ ਜਾਂਦਾ ਹੈ ਉਸ ਦਾ ਅਸਰ ਇਹਨਾਂ ਨੂੰ ਛੱਡ ਆਮ ਸਿੱਖ ਉੱਤੇ ਕਿਉਂ ਨਹੀਂ ਹੁੰਦਾ, ਇਹ ਸੋਚਣ ਵਾਲੀ ਗੱਲ ਹੈ। ਪਰ ਬਹੁਤਿਆਂ ਦਾ ਧਿਆਨ ਇਸ ਪਾਸੇ ਵੱਲ ਜਾਂਦਾ ਵੀ ਨਹੀਂ ਹੈ। ਮਨ ਬਾਰੇ ਗੁਰਬਾਣੀ ਵਿੱਚ ਬਹੁਤ ਕੁੱਝ ਆਇਆ ਹੈ ਤੇ ਕਈ ਵਾਰੀ ਆਇਆ ਹੈ। ਮਨ ਨੂੰ ਸਮਝਾਉਣ ਲਈ ਗੁਰੂ ਸਾਹਿਬਾਨਾਂ ਤੇ ਭਗਤਾਂ ਨੇ ਕੀ ਕਿਹਾ ਹੈ, ਸ਼ਾਇਦ ਇਸ ਬਾਰੇ ਕਦੀ ਕਿਸੇ ਨੇ ਵਿਆਖਿਆ ਨਹੀਂ ਕੀਤੀ। ਹਾਂ! ਏਨਾਂ ਜ਼ਰੂਰ ਕਹਿ ਛੱਡਦੇ ਹਨ ਕਿ ਭਰਾਓ, ਆਪਣੇ ਮਨ ਨੂੰ ਸਮਝਾਓ। ਪਰ ਮਨ ਕਿਵੇਂ ਸਮਝੇ, ਕੌਣ ਸਮਝਾਵੇ ਤੇ ਕਿਵੇਂ ਸਮਝਾਵੇ, ਕੋਈ ਦੱਸੇ ਤਾਂ ਸਹੀ। ਜਵਾਬ ਹੈ ਬਾਣੀ ਪੜ੍ਹੋ, ਤੇ ਸਮਝੋ, ਵੀਚਾਰੋ। ਪਰ ਸਮਝ ਕਿੱਦਾਂ ਆਵੇ? ਕਿਵੇਂ ਵੀਚਾਰਿਆ ਜਾਵੇ? ਇਹੋ ਹੀ ਔਖੀ ਖੇਡ ਹੈ। ਹਰ ਆਮ ਤੇ ਖਾਸ ਮਨੁੱਖ ਨੂੰ ਏਨਾਂ 'ਸ਼ਾਰਟ ਕੱਟ' ਚਾਹੀਦਾ ਹੈ ਕਿ ਇਧਰ ਕਿਸੇ ਦੇ ਪੈਰੀਂ ਪਏ ਨਹੀਂ ਕਿ ਓਧਰ ਕੰਮ ਹੋ ਗਿਆ। ਪੈਰੀਂ ਪੈਣ ਦੀ ਦੇਰ ਸੀ ਕਿ ਨੌਕਰੀ ਮਿਲ ਗਈ, ਰਿਸ਼ਤਾ ਹੋ ਗਿਆ, ਲੜਕਾ ਬਾਹਰ ਚਲਾ ਗਿਆ, ਤੇ ਫਿਰ ਪੈਸੇ ਦੀ ਬਰਸਾਤ ਹੋਣੀ ਸ਼ੁਰੂ ਹੋ ਗਈ। ਇਹ ਕੌਣ ਕੰਮ ਕਰਦਾ ਫਿਰੇ ਕਿ ਪਹਿਲਾਂ ਬਾਣੀ ਪੜ੍ਹੇ, ਫਿਰ ਅਰਦਾਸ ਕਰੇ ਤੇ ਪਤਾ ਨਹੀਂ ਕਿ ਆਖਰ ਰੱਬ ਸੁਣੇ ਵੀ ਕਿ ਨਾਂ ?

ਮਨ ਆਪਣੇ ਆਪ ਵਿੱਚ ਬਹੁਤ ਵੱਡੀ ਤਾਕਤ ਹੈ। ਇਸ ਲਈ ਇਸ ਨੂੰ ਕਾਬੂ ਰੱਖਣਾਂ ਵੀ ਏਨਾਂ ਅਸਾਨ ਨਹੀਂ ਹੈ। ਬੰਗਾਲ ਦਾ ਇੱਕ ਕੇਸ਼ਵ ਚੰਦਰ ਹੋਇਆ ਹੈ ਜਿਸ ਨੇ ਧਰਮ ਤੇ ਬਹੁਤ ਕਿਤਾਬਾਂ ਲਿਖੀਆਂ ਤੇ ਬਾਅਦ ਵਿੱਚ ਉਹ ਨਾਸਤਿਕ ਹੋ ਗਿਆ। ਉਹ ਕਹਿੰਦਾ ਹੈ, 'ਜਿਸ ਮਨ ਨੂੰ ਤੁਸੀਂ ਜਿੱਤ ਨਹੀਂ ਸਕਦੇ ਉਸ ਨਾਲ ਲੜਨਾਂ ਕੋਈ ਅਕਲਮੰਦੀ ਨਹੀਂ ਹੈ। ਸੋ ਮਨ ਦੇ ਮਗਰ ਲੱਗ ਜਾਓ ਤੇ ਆਪਣੀ ਜ਼ਿੰਦਗੀ

ਐਸ਼ ਨਾਲ ਜੀਓ।' ਮਨ ਬਾਰੇ ਗੁਰੂ ਸਾਹਿਬਾਨਾਂ ਨੇ ਇਹ ਵੀ ਸਮਝਾਇਆ ਹੈ ਕਿ-

'ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥

ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥651॥ ਤੇ

ਮਨ ਰੇ ਕਹਾ ਭਇਓ ਤੈ ਬਉਰਾ, ਮਨ ਮੇਰੋ ਬਸਿ ਨਾਹਿ, ਅਬ ਮਨ ਜਾਗਤ ਰਹੁ ਰੇ ਭਾਈ 339॥ ਆਦਿ ਅਨੇਕਾਂ ਫੁਰਮਾਨ ਮਿਲ ਜਾਂਦੇ ਹਨ ਜੋ ਕਿਤੇ ਮਨ ਨੂੰ ਸਮਝਾਉਣ ਵਾਸਤੇ ਹਨ, ਕਿਤੇ ਜਗਾਉਣ ਲਈ ਹਨ, ਕਿਤੇ ਸਮਝਣ ਲਈ ਹਨ ਤੇ ਕਿਤੇ ਉਪਦੇਸ਼ ਦੇਣ ਲਈ ਹਨ ਜੇ ਕੋਈ ਜਾਣ ਬੁੱਝ ਕੇ ਗਲਤ ਕੰਮ ਕਰੇ ਤੇ ਮੁਕਰ ਜਾਵੇ, 'ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ' ॥1376॥ ਮਨ ਬਾਰੇ ਜਿਵੇਂ ਕਿ ਉਪਰ ਲਿਖ ਚੁੱਕਾਂ ਹਾਂ, ਇੱਕ ਬਹੁਤ ਵੱਡੀ ਤਾਕਤ ਹੈ।ਇਹ ਕਿਸੇ ਦੇ ਅਧੀਨ ਨਹੀਂ ਸਗੋਂ ਵੇਖਿਆ ਜਾਵੇ ਤਾਂ ਮਨੁੱਖ ਨੂੰ ਚਲਾਉਣ ਵਾਲਾ ਹੀ ਇਹੋ ਹੈ।ਦੁਨੀਆਂ ਅੰਦਰ ਜੋ ਫਸਾਦ ਤੇ ਹੋਰ ਬਹੁਤ ਕੁੱਝ ਵਾਪਰਦਾ ਹੈ, ਉਹ ਮਨ ਦੀ ਖੇਡ ਹੈ। ਧਾਰਮਿਕ ਬੰਦੇ ਵੀ ਜਦੋਂ ਖਤਰਨਾਕ ਸਜ਼ਾਵਾਂ ਦਿੰਦੇ ਸਨ ਤਾਂ ਉਹ ਵੀ ਮਨ ਦੇ ਮਗਰ ਲੱਗ ਕੇ ਸਜ਼ਾਵਾਂ ਦਿੰਦੇ ਸਨ। ਦੂਰ ਕਿਓਂ ਜਾਓ, ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣਵਾਉਣ ਦਾ ਕੰਮ ਉਹਨਾਂ ਦਿਖਾਵਟੀ ਧਰਮੀਆਂ ਦਾ ਹੀ ਕੰਮ ਸੀ। ਢੱਡਰੀਆਂ ਵਾਲੇ ਤੇ ਹਮਲਾ ਕਰਨਾਂ ਵੀ ਤਾਂ ਅਖੌਤੀ ਗਾਤਰੇਧਾਰੀ ਧਰਮੀਆਂ (ਨਾਂ ਕਿ ਅੰਮ੍ਰਿਤਧਾਰੀਆਂ) ਦੇ ਮਨ ਦਾ ਕੰਮ ਸੀ।

ਵਿਸ਼ਾ ਸ਼ੁਰੂ ਕੀਤਾ ਹੈ ਕਿ ਆਖਰ ਡੇਰਿਆਂ ਵੱਲ ਕਿਓਂ ਭੱਜ ਰਹੇ ਹਨ ਸਿੱਖ ? ਪਹਿਲੀ ਗੱਲ ਤਾਂ ਇਹ ਹੈ ਮਨੁੱਖ ਚਾਹੁੰਦਾ ਕੀ ਹੈ? ਜੋ ਮਨੁੱਖ ਚਾਹੁੰਦਾ ਹੈ, ਕੀ ਗੁਰਬਾਣੀ ਉਸਦੀ ਪੂਰਤੀ ਕਰਦੀ ਹੈ ਜਾਂ ਕਰ ਸਕਦੀ ਹੈ? ਸਾਡੇ ਮਨ ਦੀਆਂ ਏਨੀਆਂ ਖਾਹਿਸ਼ਾਂ ਹਨ ਕਿ ਬੰਦਾ ਸੋਚਦਾ ਹੈ, ਕਿ ਇੱਕ ਇੱਕ ਕਰਕੇ ਇਹ ਸਾਰੀਆਂ ਪੂਰੀਆਂ ਹੋ ਜਾਣ। ਸਾਡੇ ਵਿੱਚੋਂ ਬਹੁਤੇ ਬੰਦੇ ਅੰਮ੍ਰਿਤ ਛਕ ਕੇ ਵੀ ਦੇਹਧਾਰੀ ਗੁਰੂ ਦੀ ਹੋਂਦ ਨੂੰ ਮੰਨਦੇ ਹਨ। ਜੇ ਉਹ ਨਾਂ ਵੀ ਮੰਨਣ, ਤਾਂ ਉਹ ਹੋਰ ਧਾਗੇ, ਤਵੀਤਾਂ, ਜਾਦੂ, ਟੂਣਿਆਂ ਵਿੱਚ ਵਿਸ਼ਵਾਸ਼ ਕਰਦੇ ਹਨ।ਬਹੁਤਿਆਂ ਦਾ ਪਾਠ ਤਾਂ ਆਪਣੀ ਸੁਵਾਰਥ ਪੂਰਤੀ ਕਰਨ ਕਰ ਕੇ ਹੁੰਦਾ ਹੈ। ਇਸੇ ਲਈ ਕਈ ਵਰ੍ਹਾਂ ਬਹੁਤੇ ਪਾਠ ਕਰਨ ਵਾਲੇ ਵੀ ਕਹਿ ਦਿੰਦੇ ਹਨ ਕਿ ਕੋਈ ਚਮਤਕਾਰ ਤਾਂ ਹੋਇਆ ਨਹੀਂ।ਗੁਰਬਾਣੀ ਪੜ੍ਹਨ ਸਮਝਣ ਦਾ ਅਰਥ ਹੈ ਕਿ ਆਪਣਾਂ ਚਾਲ ਚਲਣ ਠੀਕ ਕਰਨਾਂ, ਤੇ ਇੱਕ ਪਰਮਾਤਮਾਂ 'ਤੇ ਵਿਸ਼ਵਾਸ਼ ਕਰਨਾਂ ਤੇ ਆਪਣੇ ਆਪ ਦੀ ਸਵੈ-ਪੜਚੋਲ ਕਰਕੇ ਆਪਣੇ ਔਗੁਣਾਂ ਨੂੰ ਦੂਰ ਕਰਦੇ ਜਾਣਾਂ, ਜਦੋਂ ਕਿ ਦੇਹਧਾਰੀ 'ਤੇ ਵਿਸ਼ਵਾਸ਼ ਕਰਨ ਦਾ ਮਤਲਬ ਹੈ ਸਾਰਾ ਕੁੱਝ ਓਸੇ 'ਤੇ ਸੁੱਟ ਦਿਓ ਉਹ ਆਪੇ ਹੀ ਕੰਮ ਕਰੇਗਾ ਤੇ ਕਰੇਗਾ ਉਦੋਂ ਜਦੋਂ ਉਸਦੀ ਮਰਜ਼ੀ ਹੋਵੇਗੀ ਤੇ ਉਸਦੀ ਮਰਜ਼ੀ ਕਦੀ ਨਹੀਂ ਹੁੰਦੀ।।ਡੇਰਿਆਂ ਵੱਲ ਜਾਣ ਦਾ ਮਤਲਬ ਚਾਲ ਚਲਣ ਨਾਲ ਨਹੀਂ ਹੈ, ਵਿਸ਼ਵਾਸ਼ ਆਪਣੇ ਉਸ ਗੁਰੂ 'ਤੇ ਕਰਨਾਂ ਜਿਸ ਕੋਲੋਂ ਤੁਸੀਂ ਨਾਮ ਲਿਆ ਹੈ। ਇਥੇ ਵਾਰਸ ਹੋ ਜਾਂਦੀ ਹੈ, ਪਰ ਗੁਰਬਾਣੀ 'ਤੇ ਵਾਰਸ ਨਹੀਂ ਹੁੰਦੀ। ਮਨੁੱਖ (ਜਿਸ ਨੂੰ ਸਿੱਖ ਇੱਕ 'ਆਮ ਬੰਦੇ' ਨੂੰ 'ਗੁਰੂ' ਮੰਨ ਲੈਂਦੇ ਹਨ), ਬੋਲ ਕੇ ਦੱਸ ਦਵੇਗਾ ਕਿ ਕੰਮ ਹੋ ਜਾਵੇਗਾ, ਗੁਰਬਾਣੀ ਇਹ ਨਹੀਂ ਦੱਸੇਗੀ ਕਿ ਕੰਮ ਹੋਵੇਗਾ ਕਿ ਨਹੀਂ।ਬੱਸ ਇਥੋਂ ਹੀ ਇਹ ਖੇਡ ਵਿਗੜ ਜਾਂਦੀ ਹੈ।ਜਿੱਥੇ ਇਹ ਖੇਡ ਵਿਗੜਦੀ ਹੈ ਓਥੇ ਅਜਿਹਾ ਸੰਜੋਗ ਬਣਦਾ ਚਲਾ ਜਾਂਦਾ ਹੈ ਕਿ ਸਿੱਖ ਗੁਰਬਾਣੀ ਨਾਲੋਂ ਟੁੱਟ ਕੇ ਡੇਰਿਆਂ ਵੱਲ ਭੱਜਾ ਤੁਰਿਆ ਜਾਂਦਾ ਹੈ। ਇਥੇ ਸਭ ਤੋਂ ਵੱਡੀ ਖੁਸ਼ੀ ਇਸ ਗੱਲ ਦੀ ਹੈ ਕਿ ਨਾਂ ਕਿਸੇ ਨਿਤਨੇਮ ਦੀ ਗੱਲ, ਨਾਂ ਅਰਦਾਸ ਦੀ ਗੱਲ, ਨਾਂ ਇਥੇ ਕੋਈ ਗੁਰਦੁਆਰਿਆਂ ਵਿੱਚ ਲੜਾਈ ਝਗੜੇ ਵਾਲਾ ਹਾਲ, ਨਾਂ ਦਸਮ ਗਰੰਥ ਦਾ ਰੌਲਾ ਰੱਪਾ, ਨਾਂ ਕਿਹੜੀਆਂ ਬਾਣੀਆਂ ਪੜ੍ਹਨੀਆਂ ਹਨ, ਕਿਹੜੀਆਂ ਨਹੀਂ, ਨਾਂ ਰਹਿਤ ਮਰਿਆਦਾ ਦੀ ਗੱਲ, ਆਏ ਦਿਨ ਜਦੋਂ ਵੇਖੋ ਤਲਵਾਰਾਂ ਨਾਲ ਬਿਨਾਂ ਮਤਲਬ ਖੂਨ ਖਰਾਬਾ ਕਰਦੇ ਜਾਣਾਂ ਤੇ ਫਿਰ ਗਵਾਹੀਆਂ ਲਈ ਕੋਰਟ ਕਚਹਿਰੀਆਂ ਵਿੱਚ ਭੱਜੇ ਫਿਰਨਾਂ, ਜੋ ਬਹੁਤੇ ਸਿੱਖਾਂ ਨੂੰ ਪ੍ਰਵਾਨ ਨਹੀਂ ਹੈ।ਜਿਸ ਕਾਰਨ ਸਿੱਖ ਡੇਰਿਆਂ ਵੱਲ ਜਾਂਦਾ ਹੈ ਉਸ ਦੇ ਕੁੱਝ ਕਾਰਨ ਹਨ ਜਿਸ ਨੂੰ ਸਮਝਣ ਦੀ ਲੋੜ ਹੈ।ਮਨੁੱਖ ਦੀ ਸੱਭ ਤੋਂ ਵੱਡੀ ਤੇ ਬੁਨਿਆਦੀ ਲੋੜ ਹੈ-

ਪੈਸਾ - ਉਸ ਦਾ ਕੋਈ ਵੀ ਤਰੀਕਾ ਹੋਵੇ, ਮਿਲੇ ਸਹੀ।ਚੰਗੀ ਨੌਕਰੀ, ਚੰਗਾ ਵਪਾਰ ਚਲੇ, ਇੱਕ ਟਰੱਕ ਹੋਵੇ ਤੇ ਫਿਰ ਇੱਕ ਦੇ ਦੋ, ਤੇ ਦੋ ਦੇ ਤਿੰਨ। ਬਾਹਰ ਜਾਣ ਦੀ ਲਾਲਸਾ ਵੀ ਪੈਸੇ ਖਾਤਰ ਹੈ।ਇਹ ਇਨਸਾਨ ਦੀ ਵੱਡੀ

ਮਜ਼ਬੂਰੀ ਹੈ ਕਿ ਇਥੇ ਜਿੰਨੀ ਮਿਹਨਤ ਕਰਨ ਨਾਲ ਪੈਸਾ ਮਿਲਦਾ ਹੈ ਓਥੇ ਵੀ ਏਨੀ ਮਿਹਨਤ ਕਰਨ ਨਾਲ ਜ਼ਿਆਦਾ ਪੈਸਾ ਮਿਲ ਜਾਂਦਾ ਹੈ। ਇਸ ਲਈ ਬਾਹਰ ਜਾਣਾਂ ਮਨੁੱਖ ਦੀ ਮਜ਼ਬੂਰੀ ਬਣ ਜਾਂਦਾ ਹੈ।

ਰੋਜ਼ਗਾਰ ਮਿਲਣ ਦੀ ਆਸ – ਕਈਆਂ ਨੂੰ ਇਹ ਭਰਮ ਵੀ ਹੁੰਦਾ ਹੈ ਕਿ ਕਿਸੇ ਡੇਰੇ ਜਾਣ ਨਾਲ ਤੇ ਮਹਾਰਾਜ ਜੀ ਦੀ ਸੰਗਤ ਕੀਤਿਆਂ ਸ਼ਾਇਦ ਕੁੱਝ ਬਖਸ਼ਿਸ਼ ਹੋ ਜਾਵੇ।

ਬੀਮਾਰੀ ਤੋਂ ਛੁਟਕਾਰਾ – ਕੋਈ ਬੀਮਾਰੀ ਤੋਂ ਨਿਜਾਤ ਮਿਲ ਜਾਵੇ, ਕਿਸੇ ਤਰ੍ਹਾਂ ਵੀ ਸਹੀ, ਅਰਾਮ ਮਿਲ ਜਾਵੇ। ਬੀਮਾਰੀ ਜਿਸ ਦਾ ਇਲਾਜ ਨਾਂ ਲੱਭੇ, ਉਸ ਤੋਂ ਹਤਾਸ਼ ਹੋਣਾਂ ਵੀ ਮਨੁੱਖ ਦੀ ਮਜ਼ਬੂਰੀ ਹੈ। ਇਸ ਲਈ ਉਹ ਅਰਾਮ ਦੀ ਖਾਤਰ ਇਸ ਪਾਸੇ ਜਾਂਦਾ ਹੈ ਕਿ ਸ਼ਾਇਦ ਕਿਸੇ ਦੇ ਚਰਨੀਂ ਪਿਆਂ ਕੋਈ 'ਚਮਤਕਾਰ' ਹੋ ਜਾਵੇ। ਪਰ ਇਹ ਵੀ ਅਸੰਭਵ ਹੈ ਕਿਉਂ ਕਿ ਹਰ ਚੀਜ਼ ਨਕਲੀ ਹੈ, ਮਿਲਾਵਟ ਵਾਲੀ ਹੈ, ਇਥੋਂ ਤੱਕ ਕੇ ਹਵਾ ਵੀ ਸ਼ੁੱਧ ਨਹੀਂ ਹੈ, ਇਸ ਲਈ ਤੰਦਰੁਸਤ ਰਹਿਣਾਂ ਵੀ ਅਸਾਨ ਨਹੀਂ ਹੈ।

ਚੰਗੇ ਰਿਸ਼ਤਿਆਂ ਦੀ ਆਸ – ਰਿਸ਼ਤੇ ਕਰਨ ਵਿੱਚ ਅੱਜ ਏਨਾਂ ਧੋਖਾ ਹਰ ਪਾਸੇ ਹੋ ਰਿਹਾ ਹੈ ਕਿ ਕੋਈ ਵੀ ਬੰਦਾ ਇਸ ਪਾਸੇ ਤੋਂ ਈਮਾਨਦਾਰ ਨਜ਼ਰ ਨਹੀਂ ਆਉਂਦਾ। ਦੋਵੇਂ ਧਿਰਾਂ ਹੀ ਕੁੱਝ ਲੁਕਾ ਰੱਖ ਜਾਂਦੀਆਂ ਹਨ। ਇਥੋਂ ਤੱਕ ਵਿਚੋਲੇ ਵੀ ਭੇਦ ਰੱਖ ਜਾਂਦੇ ਹਨ। ਅਖਬਾਰਾਂ ਰਾਹੀਂ ਜਾਂ ਹੋਰ ਜੋ ਵੀ ਸਾਧਨ ਹਨ ਉਹਨਾਂ ਵਿੱਚ ਵੀ ਕੋਈ ਅਸਲੀਅਤ ਸਾਹਮਣੇ ਰੱਖਣ ਲਈ ਤਿਆਰ ਨਹੀਂ ਹੈ। ਲੜਕਾ/ਲੜਕੀ ਕਿੰਨਾਂ ਪੜ੍ਹਿਆ ਹੈ? ਲੜਕੇ ਦੀ ਕੀ ਕਮਾਈ ਹੈ। ਰਿਸ਼ਤਾ ਕਰਨ ਵੇਲੇ ਵਧਾ ਚੜ੍ਹਾ ਕੇ ਦੱਸਿਆ ਜਾਂਦਾ ਹੈ ਤੇ ਜਦੋਂ ਫੇਰੇ ਹੋ ਜਾਂਦੇ ਹਨ ਪਤਾ ਉਦੋਂ ਲੱਗਦਾ ਹੈ ਕਿ ਪੜ੍ਹਾਈ ਲਿਖਾਈ ਕਿੰਨੀ ਹੈ, ਕੀ ਕਾਰੋਬਾਰ ਕਰਦਾ ਹੈ ਤੇ ਕਿੰਨੀ ਕਮਾਈ ਹੈ, ਨਸ਼ਾ ਕਿੰਨਾਂ ਕੁ ਤੇ ਕਿਹੜਾ ਕਿਹੜਾ ਕਰਦਾ ਹੈ ਆਦਿ ਮਸਲਿਆਂ ਨੂੰ ਗੌਣ ਕਰ ਦਿੱਤਾ ਜਾਂਦਾ ਹੈ। ਇਹ ਗੱਲਾਂ ਆਮ ਵਾਪਰਦੀਆਂ ਹਨ ਤੇ ਬੰਦਾ ਸੋਚਦਾ ਹੈ ਕਿ ਡੇਰੇ ਜਾਣ ਨਾਲ ਅਜਿਹੀਆਂ ਸਮੱਸਿਆਵਾਂ ਮਿੰਟਾਂ ਵਿੱਚ ਹੱਲ ਹੋ ਜਾਣਗੀਆਂ ਤੇ ਕੋਈ ਸਤਿਸੰਗੀ ਹੀ ਸਹੀ ਰਿਸ਼ਤਾ ਕਰਵਾ ਦਵੇਗਾ, ਕਿਉਂ ਕਿ ਮਹਾਰਾਜ ਜੀ 'ਵਿਚੋਲੇ ਦੇ ਤੌਰ 'ਤੇ ਵਿੱਚ' ਤਾਂ ਹਨ ਹੀ।

ਪੁੱਤਰ ਦੀ ਆਸ – ਬਹੁਤੇ ਲੋਕ ਗੁਰਦੁਆਰਿਆਂ ਵਿੱਚ ਜਾ ਕੇ ਮੱਥੇ ਟੇਕਦੇ ਹਨ ਤੇ ਪੁੱਤਰ ਦੀ ਦਾਤ ਮੰਗਦੇ ਹਨ, {ਪੁੱਤਰੀਆਂ ਦੀ ਨਹੀਂ}, ਪਰ ਕਈ ਸਾਲ ਤੱਕ ਜਦੋਂ ਇਧਰੋਂ ਕੁੱਝ ਵੀ ਹਾਸਲ ਨਹੀਂ ਹੁੰਦਾ ਤਾਂ ਉਹ ਫਿਰ ਹਾਰ ਕੇ ਡੇਰੇਦਾਰਾਂ ਦੀ ਸ਼ਰਨੀ ਪੈਂਦੇ ਹਨ ਜੋ ਕਿ ਇਹ ਕਿਸੇ ਵੀ ਤਰ੍ਹਾਂ ਸੰਭਵ ਨਹੀਂ ਹੈ। ਡੇਰਿਆਂ ਵੱਲ ਜਾਣ ਵਾਲੇ ਬੰਦੇ ਦੀ ਮੋਟੀ ਸੋਚ ਇਹ ਕੰਮ ਕਰਦੀ ਹੈ ਕਿ ਬਾਣੀ ਨੂੰ ਪੜ੍ਹਨ ਦਾ ਕੰਮ ਉਹਨਾਂ ਲੋਕਾਂ ਦਾ ਹੈ ਜਿੰਨ੍ਹਾਂ ਨੇ ਪਰਚਾਰ ਕਰਨਾਂ ਹੈ ਜਾਂ ਫਿਰ ਲੇਖਕ ਵਰਗ ਦਾ ਕੰਮ ਹੈ। ਪਰ ਵੱਡੀ ਸਮੱਸਿਆ ਇਹ ਵੀ ਹੈ ਕਿ ਪਰਚਾਰਕ ਨੇ ਵੀ ਓਨਾਂ ਕਰੰਟ ਛੱਡਣਾਂ ਹੈ ਜਿਸ ਨਾਲ ਉਸਦੀ ਭੇਟਾ ਤਿਆਰ ਰਹੇ। ਗੁਰਦੁਆਰੇ ਤੋਂ ਜੋ ਭੇਟਾ ਮਿਲਣੀ ਹੈ ਉਹ ਤਾਂ ਹੈ ਹੀ, ਸੰਗਤ ਵਲੋਂ ਵੱਖਰੀ। ਇਸ ਲਈ ਉਹ ਅਜਿਹੀਆਂ ਗੱਲਾਂ ਨਹੀਂ ਦੱਸਣਗੇ ਕਿ 'ਦਾਤੇ ਦਾਤਿ ਰਖੀ ਹਥਿ ਆਪਣੈ ਜਿਸੁ ਭਾਵੈ ਤਿਸੁ ਦੇਈ' ॥604॥ ਲੋਕਾਈ ਨੂੰ ਵਹਿਮਾਂ ਭਰਮਾਂ 'ਚ ਕੱਢਣ ਲਈ ਪਰਚਾਰਕ ਨੂੰ ਵਿਆਖਿਆ ਅਜਿਹੇ ਫੁਰਮਾਨਾਂ ਨਾਲ ਕਰਨੀ ਚਾਹੀਦੀ ਹੈ ਤੇ ਜੋ ਹੋਰ ਸਬੰਧਤ ਫੁਰਮਾਨ ਹੋਣ।

ਪਰਮਾਤਮਾਂ ਨੂੰ ਮਿਲਣ ਦੀ ਇੱਛਾ – ਬਹੁਤੇ ਡੇਰੇਦਾਰਾਂ ਵਿੱਚੋਂ ਕੁੱਝ ਤਾਂ ਅਜਿਹੇ ਹਨ ਜੋ ਪਰਮਾਤਮਾਂ ਨੂੰ ਮਿਲਣ ਦਾ ਰਸਤਾ ਦੱਸਦੇ ਹਨ। ਇਸ ਰਸਤੇ ਨੂੰ ਮਿਲਣ ਦੀ ਕੁੰਜੀ ਉਹਨਾਂ ਕੋਲ ਹੁੰਦੀ ਹੈ ਤੇ ਇਹ ਕੁੰਜੀ ਹੈ 'ਗੁਪਤ ਨਾਮ ਦਾਨ' ਜਿਸ ਦਾ ਪਤਾ ਉਹ ਕੇਵਲ ਉਹਨਾਂ ਨੂੰ ਦੱਸਦੇ ਹਨ ਜੋ ਉਹਨਾਂ ਦੇ ਸਤਿਸੰਗੀ ਹੀ ਨਾਂ ਹੋਣ ਸਗੋਂ ਉਹਨਾਂ ਨੇ ਨਾਮ ਦਾਨ ਵੀ ਉਸੇ ਡੇਰੇ ਦੇ ਮਹਾਰਾਜ ਕੋਲੋਂ ਲਿਆ ਹੋਵੇ। ਹੋਰ ਕਿਸੇ ਨੂੰ ਦੱਸਣ ਨਾਲ ਬਾਕੀ ਦੇ ਪਤਾ ਨਹੀਂ ਉਹਨਾਂ ਲੋਕਾਂ ਦੀਆਂ ਲੱਤਾਂ ਖਿੱਚ ਲੈਣਗੇ ਜਿੰਨ੍ਹਾਂ ਨੇ ਨਾਮ ਲਿਆ ਹੈ। ਰੱਬ ਨਾਲ ਮਿਲਣਾਂ ਏਨਾਂ ਅਸਾਨ ਨਹੀਂ ਹੈ ਜਿੰਨਾਂ ਇਹਨਾਂ ਲੋਕਾਂ ਨੇ ਸਮਝ ਰੱਖਿਆ ਹੈ। ਸਹੀ ਗੱਲ ਤਾਂ ਇਹ ਹੈ ਕਿ ਜੇ ਲੋਕਾਂ ਨੂੰ ਗੁਰਬਾਣੀ ਦੀ ਸਮਝ ਲੱਗ ਗਈ ਤਾਂ ਵਿਹਲੇ ਬੈਠੇ ਲੋਕਾਂ ਨੂੰ ਪੁੱਛੇਗਾ ਕੌਣ? ਹੁਣ ਤਾਂ ਇਹ ਗੱਲ ਵੀ ਸਾਹਮਣੇ ਆ ਗਈ ਹੈ ਕਿ ਇਹ ਇੱਕ ਬਹੁਤ ਵੱਡਾ 'ਵੋਟ ਬੈਂਕ' ਬਣ ਕੇ ਰਹਿ ਗਿਆ ਹੈ ਇਸੇ ਕਰਕੇ ਤਾਂ ਸਿੱਖ {?} ਰਾਜਨੀਤਕ {?} ਲੀਡਰ {?} ਇਹਨਾਂ ਦੇ ਪੈਰੀਂ ਪੈ ਕੇ ਵੋਟਾਂ ਲੈਣ ਲਈ ਮੰਗਤਿਆਂ ਵਾਂਙ

ਮੰਗਣ ਤੁਰ ਪਏ ਹਨ। ਹੋਰ ਅੰਦਰ ਖਾਤੇ ਕੀ ਕੁੱਝ ਹੋ ਰਿਹਾ ਹੈ ਉਹ ਵੀ ਛੁਪਿਆ ਹੋਇਆ ਨਹੀਂ ਹੈ।

ਗੁਰਦੁਆਰਿਆਂ ਵਿੱਚ ਕਿਰਪਾਨਾਂ ਨਾਲ ਲਹੂ ਲੁਹਾਨ ਹੋਣਾਂ – ਗੁਰਦੁਆਰਿਆਂ ਵਿੱਚ ਹੁਣ ਤੋਂ ਹੀ ਨਹੀਂ ਬਹੁਤ ਸਮੇਂ ਤੋਂ ਤਲਵਾਰਾਂ ਨਿਕਲਦੀਆਂ ਰਹੀਆਂ ਹਨ। ਇਸ ਗੱਲ ਦੀ ਪੁਸ਼ਟੀ ਤਾਂ ਪ੍ਰੋ. ਸਾਹਿਬ ਸਿੰਘ ਨੇ ਹੀ ਆਪਣੀਆਂ ਲਿਖਤਾਂ ਵਿੱਚ {ਅਚਰਜ ਖੇਡ} ਕੀਤੀ ਹੈ ਕਿ ਗੁਰਦੁਆਰਾ ਸੁਧਾਰ ਲਹਿਰ ਸਮੇਂ ਦਰਬਾਰ ਸਾਹਿਬ ਵਿੱਚ ਵੀ ਖੂਨ ਖਰਾਬਾ ਜਦੋਂ ਹੋਇਆ ਤਾਂ ਬਹੁਤੇ ਸਿੱਖ ਰਾਧਾ-ਸੁਆਮੀਆਂ ਵੱਲ ਜਾਣੇ ਸ਼ੁਰੂ ਹੋ ਗਏ ਇਸ ਲਈ ਕਿ ਉਹਨਾਂ ਨੂੰ ਖੂਨ ਖਰਾਬਾ ਪਸੰਦ ਨਹੀਂ ਸੀ। ਉਦੋਂ ਤਾਂ ਇੱਕ ਡੇਰਾ ਸੀ ਹੁਣ ਤਾਂ ਇਹ ਕਾਲਜਾਂ ਯੂਨੀਵਰਸਿਟੀਆਂ ਵਾਂਗ ਹੋ ਗਏ ਹਨ। ਇਹਨਾਂ ਦੀ ਹਾਲਤ ਤਾਂ ਇਥੋਂ ਤੱਕ ਹੋ ਗਈ ਹੈ ਜਿਵੇਂ ਡਿਪਲੋਮੇ ਡਿਗਰੀਆਂ ਲੈਣ ਲਈ ਜਦੋਂ ਕਉਂਸਲਿੰਗ ਹੁੰਦੀ ਹੈ ਤਾਂ ਓਥੇ ਕਾਲਜਾਂ ਵਾਲੇ ਭੱਜੇ ਫਿਰਦੇ ਹਨ ਕਿ ਸਾਡੇ ਕਾਲਜ ਵਿੱਚ ਦਾਖਲਾ ਲਓ। ਓਥੇ ਪੜ੍ਹਾਈ ਕਿੱਦਾਂ ਦੀ ਹੁੰਦੀ ਹੈ, ਅੱਗੇ ਕਿਸੇ ਨੂੰ ਨੌਕਰੀ ਮਿਲਦੀ ਵੀ ਹੈ ਜਾਂ ਨਹੀਂ ,ਇਹ ਵੱਖਰੀ ਗੱਲ ਹੈ। ਸੋ ਇਹਨਾਂ ਦਾ ਹਾਲ ਅਜਿਹਾ ਹੈ ਕਿ ਕਿਸੇ ਨੂੰ ਰੱਬ ਮਿਲਦਾ ਹੈ ਜਾਂ ਨਹੀਂ, ਕਿਸੇ ਦੇ ਧੀ ਪੁੱਤ ਹੁੰਦਾ ਹੈ ਜਾਂ ਨਹੀਂ, ਕਿਸੇ ਦੇ ਘਰ ਮਾਇਆ ਆਉਂਦੀ ਹੈ ਜਾਂ ਨਹੀਂ, ਕੋਈ ਮਤਲਬ ਨਹੀਂ। ਬਸ। ਆ ਜਾਓ ਤੇ ਦਾਖਲਾ ਲੈ ਲਓ। ਖੈਰ। ਗੱਲ ਵਿੱਚ ਆ ਗਈ। ਪਰ ਬਹੁਤੇ ਲੋਕ ਜੋ ਅਜਿਹੇ ਖੂਨ ਖਰਾਬਿਆਂ ਤੋਂ ਡਰਦੇ ਹਨ ਉਹ ਹੀ ਛੱਡ ਕੇ ਡੇਰੇਦਾਰਾਂ ਵੱਲ ਜਾਂਦੇ ਹਨ। ਹੁਣ ਵੀ ਬਹੁਤੀ ਸਥਿਤੀ ਇਹੋ ਹੈ ਕਿ ਲੋਕ ਖੂਨ ਖਰਾਬਿਆਂ ਦੇ ਡਰ ਕਰਕੇ ਗੁਰਦੁਆਰੇ ਛੱਡ ਚੁੱਕੇ ਹਨ ਤੇ ਡੇਰਿਆਂ ਵਾਲੇ ਪਾਸੇ ਰੁਝਾਨ ਵੱਧਦਾ ਜਾ ਰਿਹਾ ਹੈ।

ਪਰ ਇੱਕ ਗੱਲ ਧਿਆਨ ਵਿੱਚ ਰੱਖ ਲੈਣੀ ਚਾਹੀਦੀ ਹੈ ਕਿ ਬਿਆਸ ਸਤਿਲੁਜ ਵਿੱਚ ਜਿੰਨਾਂ ਪਾਣੀ ਹੈ ਤੇ ਇਕੱਠਾ ਕਰਕੇ ਦੂਜੇ ਰਾਜਾਂ ਨੂੰ ਦਿੱਤਾ ਜਾ ਰਿਹਾ ਹੈ ਇਹ ਤਾਂ ਇਸੇ ਤਰ੍ਹਾਂ ਜਾਂਦਾ ਰਹੇਗਾ। ਜਿਸ ਦਿਨ ਪੂਰੇ ਦਰਿਆ ਸੁੱਕ ਗਏ, ਹੋਰ ਪਾਣੀ ਮੰਗਣ ਵਾਲੇ ਵੀ ਸੁੱਕੇ ਹੀ ਰਹਿਣਗੇ। ਇਸੇ ਤਰ੍ਹਾਂ ਗੁਰੂ ਗਰੰਥ ਸਾਹਿਬ ਦੀ ਬਾਣੀ ਹੈ। ਜਿਸ ਸਦਕਾ ਡੇਰੇ ਚੱਲ ਰਹੇ ਹਨ ਜਿਸ ਦਿਨ ਇਹ ਦਰਿਆ ਸੁੱਕ ਗਿਆ ਓਸੇ ਦਿਨ ਸਭ ਡੇਰੇ ਖਤਮ ਹੋ ਜਾਣਗੇ। ਸੁਵਾਲ ਪੈਦਾ ਹੁੰਦਾ ਹੈ ਕਿ ਫਿਰ ਇਹ ਕੀ ਕਰਨਗੇ?

ਗੁਰੂ ਸਾਹਿਬਾਨ ਤੇ ਭਗਤਾਂ ਦਾ ਅਨਪੜ੍ਹੇ ਹੋਣਾਂ – ਗੁਰਬਾਣੀ ਨਾਲੋਂ ਟੁੱਟਣ ਦੀ ਵੱਡੀ ਬੀਮਾਰੀ ਇੱਕ ਇਹ ਵੀ ਹੈ ਕਿ ਮਨ ਗੁਰਬਾਣੀ ਨੂੰ ਇੱਕ ਲਿਖਤੀ ਗਿਆਨ ਵਜੋਂ ਲੈਂਦਾ ਹੈ। ਬਹੁਤਾ ਪੜ੍ਹਿਆ ਲਿਖਿਆ ਵਰਗ ਬਾਣੀ ਤੋਂ ਇਸ ਲਈ ਇਨਕਾਰੀ ਹੈ ਕਿ ਇਹ ਅਨਪੜ੍ਹ ਵਿਅਕਤੀਆਂ ਦੀ ਬਾਣੀ ਹੈ। {ਇੱਕ ਲੇਖਕ ਨੇ ਕਿਸੇ ਲੇਖਕ ਬਾਰੇ ਤਾਂ ਇਥੋਂ ਤੱਕ ਲਿਖ ਦਿੱਤਾ ਕਿ ਫਲਾਣਾ ਲੇਖਕ ਤਾਂ ਕਾਲਜ ਮੂਹਰੋਂ ਨਹੀਂ ਨਿਕਲਿਆਂ। ਕੀ ਕਾਲਜ ਮੂਹਰੋਂ ਹੀ ਨਿਕਲਣ ਵਾਲੇ ਜਾਂ ਅੰਦਰੋਂ ਚੱਕਰ ਮਾਰ ਕੇ ਨਿਕਲਣ ਵਾਲੇ ਹੀ ਚੰਗਾ ਬੋਲ/ਲਿਖ ਸਕਦੇ ਹਨ, ਦੂਜੇ ਨਹੀਂ? ਮੂਹਰੋਂ ਨਿਕਲਣ ਵਾਲੇ ਤੇ ਅੰਦਰੋਂ ਨਿਕਲਣ ਵਾਲੇ ਵੀ ਕੌਮ ਦਾ ਕੀ ਸੰਵਾਰ ਰਹੇ ਹਨ, ਕੋਈ ਦੱਸਣ ਦੀ ਕੋਸ਼ਿਸ਼ ਕਰੇਗਾ? ਸਪੋਕਸਮੈਨ ਦੇ ਕਿਸੇ ਸੰਡੇ ਐਡੀਸ਼ਨ ਵਿੱਚ ਕਿਸੇ ਪ੍ਰੋਫੈਸਰ ਨੇ ਹੀ {ਮੈਨੂੰ ਨਾਮ ਯਾਦ ਨਹੀਂ ਰਿਹਾ ਤੇ ਨਾਂ ਹੀ ਮੋਬਾਈਲ ਨੰਬਰ} ਲਿਖਿਆ ਸੀ ਕਿ ਬਹੁਤੇ ਲੇਖਕ ਤਾਂ ਦਸਵੀਂ ਪਾਸ (ਤੇ ਕਈ ਨਹੀ ਵੀਂ) ਹਨ ਪਰ ਉਹ ਕੀ ਕਮਾਲ ਨਹੀਂ ਕਰ ਰਹੇ?"}} ਅੱਜ ਹਕੀਕਤ ਵੇਖੀਏ ਤਾਂ ਇੱਕ ਬਹੁਤਾ ਪੜ੍ਹਿਆ ਲਿਖਿਆ ਘੱਟ ਪੜ੍ਹੇ ਲਿਖੇ ਨੂੰ ਤਾਂ ਸਮਝਦਾ ਹੀ ਕੁੱਝ ਨਹੀਂ। ਗੁਰੂ ਸਾਹਿਬਾਨਾਂ /ਭਗਤਾਂ ਦੀ ਕਾਲਜਾਂ ਦੀ ਪੜ੍ਹਾਈ ਤਾਂ ਕਿਤੇ ਰਹੀ ਉਹ ਤਾਂ ਸਕੂਲ ਵੀ ਨਹੀਂ ਗਏ। ਤੇ ਜਦੋਂ ਇਹ ਸਕੂਲ ਹੀ ਨਹੀਂ ਗਏ ਤਾਂ ਉਹਨਾਂ ਦੇ ਵਿਚਾਰਾਂ ਨੂੰ ਕਿਉਂ ਪਰਮੁੱਖਤਾ ਦਈਏ ? ਗੁਰੂ ਸਾਹਿਬਾਨਾਂ ਕੋਲ ਇੱਕ ਨਿੱਜੀ ਤਜਰਬਾ ਹੈ, ਇੱਕ ਪ੍ਰੈਕਟੀਕਲ ਲਾਈਫ ਹੈ, ਜੋ ਅੱਜ ਦੇ ਪੜ੍ਹਿਆ ਲਿਖਿਆਂ ਕੋਲ ਨਹੀਂ ਹੈ। {ਪਰ ਜੋ ਡੇਰੇਦਾਰ 'ਸੰਤ, ਬ੍ਰਹਮ ਗਿਆਨੀ, ਸ਼੍ਰੀ 108 ਆਦਿ ਬਣੇ ਫਿਰਦੇ ਹਨ ਇਹਨਾਂ ਕੋਲ ਤਾਂ ਪ੍ਰੈਕਟੀਕਲ ਲਾਈਫ ਵੀ ਨਹੀਂ ਹੈ} ਅੰਗਰੇਜ਼ੀ ਪੜ੍ਹਨ ਵਾਲਿਆਂ ਕੋਲ ਕਾਲਜੀ ਪੜ੍ਹਾਈ ਜ਼ਰੂਰ ਹੈ ਪਰ ਉਹਨਾਂ ਕੋਲ ਜ਼ਿੰਦਗੀ ਦਾ ਤਜਰਬਾ ਨਹੀਂ ਹੈ। ਉਹ ਨੀਤੀਆਂ ਘੜ੍ਹ ਸਕਦਾ ਹੈ, ਪਰ ਜੀਵਨ ਜਾਂਚ ਨਹੀਂ ਦੇ ਸਕਦਾ। ਅੰਗਰੇਜ਼ੀ ਬੋਲਣ ਵਾਲਾ ਤਾਂ ਅਨਪੜ੍ਹਿਆਂ ਸਾਹਮਣੇ ਗੱਲ ਹੀ ਅੰਗਰੇਜ਼ੀ ਵਿੱਚ ਕਰ ਜਾਂਦਾ ਹੈ ਤਾਂ ਕਿ ਅਨਪੜ੍ਹੇ ਨੂੰ ਪਤਾ ਹੀ ਨਾਂ ਲੱਗੇ ਕਿ ਉਹ ਕੀ ਕਹਿ ਗਿਆ ਹੈ ? ਪਰ ਗੁਰੂ ਸਾਹਿਬਾਨਾਂ ਜਾਂ ਭਗਤਾਂ ਨੇ ਆਪਣਾ ਫੈਸਲਾ ਤਾਂ

ਉਦੋਂ ਹੀ ਦਿੱਤਾ ਕਿ 'ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥140॥

ਗੁਰੂ ਸਾਹਿਬਾਨਾਂ ਦੀ ਇਹ ਵਿਚਾਰਧਾਰਾ (ਜੋ ਗੁਰੂ ਰੂਪ ਮਾਂ ਪਿਓ ਵਾਂਗ ਹੈ) ਪੱਲ ਪੱਲ ਸਾਡਾ ਮਾਰਗ ਦਰਸ਼ਨ ਕਰਦੀ ਹੈ ਤੇ ਇੱਕ ਮਾਂ ਪਿਓ ਵਾਂਗ ਸਾਡੀ ਉਂਗਲ ਫੜ ਕੇ ਰੱਖਦੀ ਹੈ ਕਿ ਕਿਧਰੇ ਮਨੁੱਖ ਥਿੜਕ ਨਾ ਜਾਵੇ। ਪਰ ਮਨ ਥਿੜਕ ਜਾਂਦਾ ਹੈ ਕਿ ਇਸ ਦੇ ਪੜ੍ਹਨ ਨਾਲ ਕੁੱਝ ਨਹੀਂ ਹੋਣਾਂ। ਆਂਢ ਗਵਾਂਢ ਕਿਸੇ ਨੇ ਦੱਸ ਪਾਈ ਕਿ ਸਾਡਾ ਵੀ ਇਹੋ ਹਾਲ ਸੀ।ਬਹੁਤ ਬਾਣੀ ਪੜ੍ਹ ਲਈ ਜਦੋਂ ਕਈ ਸਾਲ ਇਹੋ ਕੁੱਝ ਕਰਦੇ ਰਹੇ ਤੇ ਜਦੋਂ ਸਾਨੂੰ ਸੋਝੀ ਆਈ (ਜਾਂ ਕਿਸੇ ਨੇ ਦੱਸ ਦਿੱਤਾ) ਕਿ ਫਲਾਣੇ ਸੰਤ ਕੋਲ ਜਾਓ ਤਾਂ ਸਭ ਕੁੱਝ ਸਹੀ ਹੋ ਗਿਆ ਤੱਦ ਤੋਂ ਅਸੀਂ ਤਾਂ ਉਹਨਾਂ ਮਹਾਰਾਜ ਜੀ ਨੂੰ ਮੰਨਦੇ ਆ ਰਹੇ ਹਾਂ ਤੇ ਨਾਲੇ ਉਹਨਾਂ ਕੋਲੋਂ ਨਾਮ ਦਾਨ ਵੀ ਲੈ ਲਿਆ ਹੈ।ਹੁੰਦਾ ਕੀ ਹੈ? ਇਹ ਇੱਕ ਸੰਜੋਗ ਬਣਦਾ ਹੈ ਤੇ ਬੱਸ ਫਿਰ ਪੁੱਛੋ ਕੁੱਝ ਨਾਂ।ਘਰ ਵਿੱਚ ਲਹਿਰਾਂ ਬਹਿਰਾਂ ਹੋਣ ਲੱਗ ਪੈਂਦੀਆਂ ਹਨ, ਤੇ ਕਰੈਡਿਟ ਮਿਲਦਾ ਹੈ 'ਅਖੌਤੀ ਸੰਤਾਂ ਨੂੰ'।ਇਸੇ ਕਾਰਨ ਕਰਕੇ ਇੱਕ ਦੀ ਵੇਖਾ ਵੇਖੀ ਸਾਰੇ ਉਸ ਰਾਹ ਤੁਰ ਪੈਂਦੇ ਹਨ ਤੇ ਇਹਨਾਂ ਦੀਆਂ ਗੋਲਕਾਂ ਭਰਦੀਆਂ ਚਲੀਆਂ ਜਾਂਦੀਆਂ ਹਨ। ਫਿਰ ਇੱਕ ਤੋਂ ਵੱਧ ਇੱਕ ਨਵਾਂ ਸੰਤ ਹੋਰ ਜਨਮ ਲੈ ਲੈਂਦਾ ਹੈ।

ਅਸੀਂ ਸਾਰੇ ਹੀ ਅਕਸਰ ਬੱਸਾਂ ਵਿੱਚ ਸਫਰ ਕਰਦੇ ਹਾਂ।ਰਸਤੇ ਵਿੱਚ ਜਾਂਦੇ ਟਰੱਕਾਂ ਦੇ ਪਿਛਲੇ ਪਾਸੇ ਇੱਕ ਲਾਈਨ ਲਿਖੀ ਹੁੰਦੀ ਹੈ ਕਿ 'ਸਮੇਂ ਤੋਂ ਪਹਿਲਾਂ ਤੇ ਕਿਸਮਤ ਤੋਂ ਜ਼ਿਆਦਾ ਨਹੀਂ ਮਿਲਦਾ'।ਜਦੋਂ ਸਮਾਂ ਹੁੰਦਾ ਹੈ ਇਹ ਵਰਤਾਰਾ ਵਰਤ ਜਾਂਦਾ ਹੈ। ਕੁਦਰਤੀ ਗੱਲ ਹੈ ਕਿ ਸਮੇਂ ਦਾ ਹੋਣਾਂ ਵੀ ਜ਼ਰੂਰੀ ਹੈ ਤੇ ਕਿਸਮਤ ਦਾ ਵੀ। ਜਦੋਂ ਸਮਾਂ ਨਹੀਂ ਤਾਂ ਵਰਤਾਰਾ ਨਹੀਂ ਵਰਤਦਾ। ਜਦੋਂ ਕਿਸਮਤ ਵਿੱਚ ਨਹੀਂ ਤੇ ਉਹ ਵੀ ਨਹੀਂ ਮਿਲਦਾ।ਪਰ ਜੇ ਦੇਰ ਸਵੇਰ ਮਿਲਿਆ ਵੀ ਤਾਂ ਉਹ ਸਮੇਂ ਤੇ ਕਿਸਮਤ ਦੀ ਗੱਲ ਹੈ।ਹੁੰਦਾ ਇਹ ਹੈ ਕਿ ਜਦੋਂ ਮਨੁੱਖ ਚਾਹੁੰਦਾ ਹੈ ਉਦੋਂ ਸਮਾਂ ਨਹੀਂ ਹੁੰਦਾ ਤੇ ਨਾਂ ਹੀ ਕਿਸਮਤ ਹੁੰਦੀ ਹੈ।ਕਦੀ ਕਿਸੇ ਨੇ ਸੋਚਿਆ ਸੀ ਕਿ ਕਦੀ ਦਰਬਾਰ ਸਾਹਿਬ ਉਤੇ ਟੈਂਕਾਂ ਨਾਲ ਹਮਲਾ ਹੋਵੇਗਾ ਤੇ ਕਿੰਨੇ ਲੋਕ ਮਾਰੇ ਜਾਣਗੇ? ਤੇ ਫਿਰ ਪੂਰੇ ਭਾਰਤ ਵਿੱਚ ਸਿੱਖਾਂ ਦੀ ਨਸਲਕੁਸ਼ੀ ਹੋ ਜਾਵੇਗੀ। ਅੱਜ ਵੀ ਕਿੰਨੇ ਸਾਲ ਹੋ ਗਏ ਹਨ ਕੀ ਉਸ ਕਤਲੇਆਮ ਵਿੱਚ ਮਾਰੇ ਗਏ ਸਿੱਖਾਂ ਲਈ ਸਿੱਖਾਂ ਨੂੰ ਇਨਸਾਫ ਮਿਲਿਆ? ਕੀ ਅਸੀਂ ਕਦੀ ਆਸ ਰੱਖ ਸਕਦੇ ਹਾਂ ਇਨਸਾਫ ਮਿਲੇਗਾ? ਕੀ ਹਾਲੇ ਵੀ ਸਾਡੀ ਕਿਸਮਤ ਵਿੱਚ ਨਹੀਂ ਜਾਂ ਸਮਾਂ ਹੀ ਨਹੀਂ ਆਇਆ ਹੈ? ਕੀ ਡੇਰੇਦਾਰਾਂ ਨੂੰ ਮੰਨਣ ਵਾਲਿਆਂ ਦੇ ਪਰਿਵਾਰਾਂ ਵਿੱਚੋਂ ਕੋਈ ਜੇਲ੍ਹਾਂ ਵਿੱਚ ਨਹੀਂ ਸੜ੍ਹ ਰਿਹਾ? ਕੀ ਕਦੀ ਕਿਸੇ ਨੇ ਆਪਣੇ ਮਹਾਰਾਜ ਜੀ ਕੋਲ ਫਰਿਆਦ ਕੀਤੀ ਕਿ ਸਾਡਾ ਬੰਦਾ ਪਿਛਲੇ 30-35 ਸਾਲ ਤੋਂ ਜੇਲ੍ਹ ਵਿੱਚ ਬੰਦ ਹੈ ਉਸ ਨੂੰ ਛਡਵਾ ਦਿਓ? ਸਰਕਾਰਾਂ ਤੁਹਾਡੀ ਮੰਨਦੀਆਂ ਹਨ ਤੁਹਾਡੇ ਕੋਲੋਂ ਵੋਟਾਂ ਮੰਗਦੀਆਂ ਹਨ, ਕੁੱਝ ਮੱਦਦ ਕਰੋ।ਉਹ ਕਿਓਂ ਨਹੀਂ ਕਰਦੇ? ਜੇ ਮਹਾਰਾਜ ਕਿਸੇ ਹੋਰ ਕੰਮ ਲਈ ਕਹਿੰਦੇ ਹਨ ਕਿ ਸਮਾਂ ਆਉਣ 'ਤੇ ਕਿਰਪਾ ਹੋ ਜਾਵੇਗੀ ਤਾਂ ਉਹ ਸਮਾਂ ਕਦੋਂ ਆਵੇਗਾ ਤੇ ਕਦੋਂ ਕਿਸਮਤ ਖੁਲ੍ਹੇਗੀ ? ਕਦੀ ਇਹ ਵੀ ਸੋਚਿਆ ਸੀ ਕਿ ਅਜਿਹੇ ਕਾਰੇ ਤੋਂ ਬਾਅਦ ਸਿੱਖ ਪੰਜਾਬ ਦੀਆਂ ਤੇ ਹੋਰ ਜੇਲ੍ਹਾਂ ਵਿੱਚ ਆਪਣੀ ਜ਼ਿੰਦਗੀ ਹੀ ਬਿਤਾ ਦੇਣਗੇ? ਜੇ ਇਹ ਸਾਰਾ ਕੁੱਝ 'ਸੰਤਾਂ' ਨਾਲ ਮਿਲ ਜਾਂਦਾ ਹੈ ਤਾਂ ਇਹ ਡੇਰੇਦਾਰ ਬੈਠੇ ਕੌਮ ਲਈ ਕਿਓਂ ਨਹੀਂ ਕੁੱਝ ਕਰਦੇ? ਕੀ ਇਹਨਾਂ ਕੋਲ ਸਿਰਫ ਪੁੱਤਰਾਂ ਦੀਆਂ, ਪੈਸੇ ਦੀਆਂ, ਬੀਮਾਰੀਆਂ ਦੀਆਂ, ਜਾਂ ਵਿਆਹ ਸ਼ਾਦੀਆਂ ਲਈ ਚੰਗੇ ਰਿਸ਼ਤੇਦਾਰ ਮਿਲਾ ਦੇਣ ਦੇ ਸਾਧਨ ਹਨ, ਕੌਮ ਲਈ ਨਹੀਂ। ਕੀ ਕੌਮ ਦੇ ਉਹ ਲੋਕ ਇਹਨਾਂ ਡੇਰੇਦਾਰਾਂ ਕੋਲ ਜਾ ਕੇ ਕਹਿਣਗੇ ਕਿ ਪਿਛਲੇ 30-35 ਸਾਲਾਂ ਤੋਂ ਸਾਡੇ ਬੱਚਿਆਂ ਤੇ ਕਿਰਪਾ ਕਰਕੇ ਉਹਨਾਂ ਨੂੰ ਛੁਡਵਾਓ।

ਜੇ ਕੋਈ ਇਹ ਕਹੇ ਕਿ ਗੁਰਬਾਣੀ ਕਿਸੇ ਨੂੰ ਰੋਟੀ ਨਹੀਂ ਦੇ ਸਕਦੀ, ਕੋਈ ਬੇਰੁਜ਼ਗਾਰੀ ਨਹੀਂ ਹਟਾ ਸਕਦੀ, ਕੋਈ ਕਿਸੇ ਨੂੰ ਸਜ਼ਾ ਨਹੀਂ ਦੇ ਸਕਦੀ ਤੇ ਇਸ ਦੇ ਪੜ੍ਹਨ ਨਾਲ ਕੋਈ ਫਾਇਦਾ ਨਹੀਂ ਹੈ ਉਹ ਇਹ ਗੱਲ ਦਿਲੋਂ ਕੱਢ ਦੇਵੇ।ਅੱਜ ਡੇਰੇ ਰੂਪੀ ਜੋ ਫੈਕਟਰੀਆਂ ਸੰਤਾਂ ਦੀਆਂ ਲੱਗ ਚੁੱਕੀਆਂ ਹਨ ਤੇ ਲੱਗੀ ਜਾ ਰਹੀਆਂ ਹਨ ਉਹ ਗੁਰਬਾਣੀ ਦੀ ਹੀ ਦੇਣ ਹੈ।ਕਿਸੇ ਡੇਰੇਦਾਰ ਨੇ ਕੁੱਝ ਨਹੀਂ ਦਿੱਤਾ ਸਗੋਂ ਕੌਮ ਦੀ ਖੁਆਰੀ ਕੀਤੀ ਹੈ ਸੋ ਲੋੜ ਹੈ ਗੁਰਬਾਣੀ ਨੂੰ ਆਪ ਪੜ੍ਹ ਕੇ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਜਾਗਰੂਕ ਹੋਈਏ। ਰਹੀ ਰੱਬ ਦੀ ਪ੍ਰਾਪਤੀ ਦੀ ਗੱਲ, ਜਦੋਂ ਤੁਸੀਂ ਗਿਆਨਵਾਨ ਹੋ

ਗਏ, ਵਿਸ਼ਾਲ ਹਿਰਦੇ ਵਾਲੇ ਹੋ ਗਏ, ਸਮਝੋ ਰੱਬ ਦੀ ਪ੍ਰਾਪਤੀ ਹੋ ਗਈ ਤੇ ਰੱਬ ਮਿਲ ਗਿਆ। ਜੱਦ ਤੱਕ ਤੁਸੀਂ ਅਗਿਆਨੀ ਹੋ ਹਨੇਰੇ ਵਿੱਚ ਹੋ। ਮਨਸੂਰ ਦਾ ਕਥਨ ਹੈ- 'ਜਿਸ ਕਿਸਮ ਦੀ ਬੰਦਗੀ ਤੁਸੀਂ ਕਰਦੇ ਹੋ ਖੁੱਦ ਉਹੋ ਕੁੱਝ ਹੁੰਦੇ ਹੋ। ਬੁੱਤ ਪੂਜਾ ਕਰਨ ਵਾਲਾ ਆਪ ਪੱਥਰ ਹੁੰਦਾ ਹੈ ਜੇ ਮਨੁੱਖ ਦੀ ਪੂਜਾ ਕਰੋਗੇ ਤਾਂ ਮਨੁੱਖ ਹੋਵੋਗੇ ਤੇ ਜੇ ਰੱਬ ਦੀ ਬੰਦਗੀ ਕਰੋਗੇ ਤਾਂ ਤੁਸੀਂ ਕੀ ਬਣ ਜਾਵੋਗੇ, ਇਹ ਕੋਈ ਮਨਸੂਰ ਹੀ ਦੱਸ ਸਕਦਾ ਹੈ'।

ਡੇਰੇਦਾਰਾਂ ਨੇ ਸਿੱਖਾਂ ਦੀ ਮਾਨਸਿਕਤਾ ਨੂੰ ਪੜ੍ਹ ਲਿਆ ਹੈ - ਕਹਿੰਦੇ ਨੇ ਚੇਹਰਾ ਮਨ ਦਾ ਪ੍ਰਤੀਬਿੰਬ ਹੁੰਦਾ ਹੈ। ਚੇਹਰਾ ਮਨ ਦੀ ਸਥਿਤੀ ਦੱਸ ਦਿੰਦਾ ਹੈ ਕਿ ਫਲਾਣਾ ਮਨੁੱਖ ਕਿਹੋ ਜਿਹਾ ਹੈ। ਫਿਰ ਉਸ ਨੂੰ ਓਸੇ ਤਰੀਕੇ ਨਾਲ ਗੱਲ ਬਾਤ ਕਰਕੇ ਉਸ ਦਾ ਭੇਦ ਲੈ ਲਿਆ ਜਾਂਦਾ ਹੈ ਤੇ ਫਿਰ ਬਲੈਕ ਮੇਲ ਕੀਤਾ ਜਾਂਦਾ ਹੈ। ਆਪੂੰ ਬਣੇ ਸੰਤ ਜਾਣਦੇ ਹਨ ਕਿ ਇਹਨਾਂ ਸਿੱਖਾਂ ਨੂੰ (ਜਾਂ ਬਹੁਤੀ ਲੋਕਾਈ ਨੂੰ) ਕੀ ਚਾਹੀਦਾ ਹੈ, ਉਹ ਓਸੇ ਹਿਸਾਬ ਨਾਲ ਚੋਗਾ ਸੁੱਟਦੇ ਹਨ। ਜਿਹੜਾ ਚੋਗਾ ਉਹ ਸੁੱਟਦੇ ਹਨ ਇਹ ਨਾਂ ਜਾਣਦੇ ਹੋਏ ਇਹਨਾਂ ਸਿੱਖਾਂ ਦੀ ਬਿਰਤੀ ਇਹ ਹੁੰਦੀ ਹੈ ਕਿ 'ਜਿਉ ਕੂਕਰ ਹਰਕਾਇਆ ਧਾਵੈ ਦਹ ਦਿਸ ਜਾਇ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭਿ ਖਾਇ॥ ਪੰਨਾਂ 50॥ ਮਨੁੱਖ ਦੀ ਤੁਲਨਾਂ ਗੁਰੂ ਸਾਹਿਬਾਨਾਂ ਨੇ ਇੱਕ ਕੁੱਤੇ ਨਾਲ ਕੀਤੀ ਹੈ (ਕੁੱਤੇ ਨਾਲ ਹੀ ਨਹੀਂ ਬਲਕਿ ਬਾਣੀ ਪੜ੍ਹੋ ਤਾਂ ਜਾਨਵਰਾਂ ਦੇ ਨਾਲ ਵੀ ਤੁਲਨਾਂ ਕੀਤੀ ਮਿਲਦੀ ਹੈ) ਜੋ ਆਪਣੇ ਲੋਭ ਖਾਤਰ ਸਭ ਥਾਂਵਾਂ 'ਤੇ ਮੂੰਹ ਮਾਰੀ ਫਿਰਦਾ ਹੈ। ਕਹਿੰਦੇ ਹਨ ਹਿਰਨਾਂ ਨੂੰ ਇਕੱਠੇ ਕਰਨ ਲਈ ਇੱਕ ਨਾਦ ਵਜਾਇਆ ਜਾਂਦਾ ਹੈ ਜਿਸ ਨਾਲ ਉਹ ਸਾਰੇ ਹਿਰਨ ਉਸ ਨਾਦ ਦੀ ਅਵਾਜ਼ ਸੁਣ ਕੇ ਉਸ ਵੱਲ ਦੌੜਦੇ ਹਨ। ਸੋ ਡੇਰੇਦਾਰ ਵੀ ਉਸ ਸ਼ਿਕਾਰੀ ਵਾਂਙ ਹਨ ਜੋ ਨਾਮ-ਨਾਮ ਦਾ, ਪੂਰੇ ਗੁਰੂ ਦੀ ਸ਼ਰਨ ਵਿੱਚ ਆ ਕੇ ਮੁਕਤੀ ਹਾਸਲ ਕਰਨ ਦਾ ਨਾਦ ਵਜਾਉਂਦੇ ਹਨ ਜਿਸ ਨਾਲ ਉਹ ਸਾਰੇ ਦੌੜਦੇ ਚਲੇ ਜਾਂਦੇ ਹਨ। ਇਸ ਨੂੰ ਕਹਿੰਦੇ ਹਨ ਮਨੁੱਖ ਦੀ ਮਾਨਸਕਿਤਾ ਨੂੰ ਪੜ੍ਹਨਾਂ। ਇਹੋ ਹੀ ਸੱਭ ਤੋਂ ਵੱਡਾ ਕਾਰਨ ਹੈ ਕਿ ਸਾਡੇ ਅਨੇਕਾਂ ਪਰਚਾਰਕ ਅਜਿਹਾ ਨਾਦ ਵਜਾਉਣ ਵਿੱਚ ਅਸਫਲ ਹਨ ਜਿਸ ਕਰਕੇ ਲੋਕ ਗੁਰਬਾਣੀ ਨਾਲੋਂ ਟੁੱਟ ਰਹੇ ਹਨ ਤੇ ਟੁੱਟਦੇ ਜਾ ਰਹੇ ਹਨ। ਕੁੱਝ ਤਾਂ ਅਜਿਹੇ ਪਰਚਾਰਕ ਹਨ ਜੋ ਗੁਰਬਾਣੀ ਨੂੰ ਛੱਡ ਕੇ ਗੁਰਬਾਣੀ ਤੋਂ ਬਾਹਰ ਦੀ ਗੱਲ ਕਰਨ ਲੱਗ ਪਏ ਹਨ ਤੇ ਗੁਰਮਤਿ ਦੀ ਗੱਲ ਕਰਨ ਵਾਲਿਆਂ ਨਾਲ ਹੀ ਉਲਝੀ ਬੈਠੇ ਹਨ। ਇਹਨਾਂ ਦੀ ਇਸ ਲੜਾਈ ਨੇ ਸਿੱਖਾਂ ਨੂੰ ਗੁਰਬਾਣੀ ਤੋਂ ਜਿੱਥੇ ਦੂਰ ਕੀਤਾ ਹੈ ਓਥੇ ਇਹ ਡੇਰੇਦਾਰਾਂ ਨੂੰ ਹੀ ਵਧਾਉਣ ਦੇ ਜ਼ਿੰਮੇਵਾਰ ਹਨ ਤੇ ਗੁਰੂ ਨਾਨਕ ਵਿਚਾਰਧਾਰਾ (ਦੇ ਖਾਸ ਕਰਕੇ) ਅੰਦਰੂਨੀ ਤੌਰ 'ਤੇ ਵਿਰੋਧੀ ਹਨ, ਉਹ ਵੀ ਅੰਮ੍ਰਿਤ ਛਕ ਕੇ ਗਾਤਰੇ ਪਾਕੇ ਤੇ ਲੰਮੀਆਂ ਦਾੜ੍ਹੀਆਂ ਰੱਖ ਕੇ। ਟੀ. ਵੀ. ਚੈਨਲਾਂ 'ਤੇ ਆ ਕੇ ਜੋ ਪਰਚਾਰਕ ਪਰਚਾਰ ਕਰਦੇ ਹਨ ਉਹਨਾਂ ਦਾ ਮਕਸਦ ਹੀ ਗੁਰਬਾਣੀ ਨਾਲੋਂ ਤੋੜਨਾਂ ਹੈ ਨਾਂ ਕਿ ਜੋੜਨਾਂ। ਇਹ ਤਾਂ ਸਿੱਖੀ ਦੇ ਪਰਚਾਰ ਦਾ ਇੱਕ ਵਿਖਾਵਾ ਹੈ ਤੇ ਸੇਵਾ ਦਾ ਝੂਠਾ ਬਹਾਨਾਂ। ਪਾਠਕ ਨੂੰ ਗੁਰਬਾਣੀ ਤੇ ਸਿੱਖ ਇਤਿਹਾਸ ਆਪ ਪੜ੍ਹਨਾਂ ਚਾਹੀਦਾ ਹੈ। ਇੱਕ ਸਮੇਂ ਬਾਅਦ ਗੁਰਮਤਿ ਆਪ ਸੋਝੀ ਦੇ ਦੇਵੇਗੀ ਕਿ ਕੌਣ ਠੀਕ ਬੋਲਦਾ ਹੈ, ਤੇ ਕੌਣ ਗਲਤ॥ ਗੁਰਬਾਣੀ ਨੇ ਸਾਫ ਫੈਸਲਾ ਦਿੱਤਾ ਹੈ ਕਿ 'ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥' ਪੰਨਾਂ 937॥ ਤੁਹਾਨੂੰ ਓਹੋ ਕੁੱਝ ਮਿਲਣਾ ਹੈ ਜੋ ਤੁਹਾਡੀ ਕਿਸਮਤ ਵਿੱਚ ਲਿਖਿਆ ਗਿਆ ਹੈ, ਸੋ ਕਿਸੇ ਸੰਤ ਮਹਾਰਾਜ ਕੋਲ ਜਾਣ ਨਾਲੋਂ ਚੰਗਾ ਹੈ ਆਪਣੀ ਮੇਹਨਤ ਦੀ ਕਮਾਈ ਕੀਤੀ ਜਾਵੇ ਤੇ ਰੱਬ ਦਾ ਭੈ ਮਨ ਵਿੱਚ ਰੱਖਿਆ ਜਾਵੇ।

ਇਹ ਕੁੱਝ ਕਾਰਨ ਹਨ ਜਿੰਨ੍ਹਾਂ ਕਰਕੇ ਲੋਕ ਡੇਰੇਦਾਰਾਂ ਵੱਲ ਭੱਜ ਰਹੇ ਹਨ, ਇਹਨਾਂ ਨੂੰ ਇਸ ਪਾਸੇ ਤੋਂ ਹਟਾਉਣ

ਲਈ ਕੋਈ ਤਰਕ ਦਲੀਲ ਕੰਮ ਨਹੀਂ ਕਰ ਸਕਦੀ। ਹੋਰ ਸੱਭ ਗੱਲਾਂ ਨਾਲੋਂ ਸੱਭ ਤੋਂ ਵੱਡਾ ਕਾਰਨ ਜੋ ਬਣਦਾ ਹੈ ਕਿ ਸਾਡੀ ਸਿੱਖ ਲੀਡਰਸ਼ਿਪ ਨੇ ਸਿੱਖਾਂ ਨੂੰ ਹੀ ਮਰਵਾਇਆ ਹੈ। ਜੋ ਫੜ੍ਹੇ ਗਏ ਹਨ ਉਹਨਾਂ ਨੂੰ ਪਿਛਲੇ 30-35 ਸਾਲਾਂ ਤੋਂ ਛੱਡਣ ਦਾ ਨਾਮ ਕਿਸੇ ਸਿੱਖ ਲੀਡਰ ਨੇ ਨਹੀਂ ਕੀਤਾ ਤੇ ਨਾਂ ਹੀ ਸੁਣਵਾਈ ਕੀਤੀ ਹੈ, ਉਹ ਕਰਨਗੇ ਵੀ ਨਹੀਂ, ਚਾਹੇ ਕੋਈ ਵੀ ਪਾਰਟੀ ਜਿੱਤ ਕੇ ਆ ਜਾਵੇ, ਕਿਉਂ ਕਿ ਸਿੱਖੀ ਨੂੰ ਖਤਮ ਕਰਨ ਲਈ 'ਇੱਕ ਨੁਕਾਤੀ' ਪਰੋਗਰਾਮ ਜੋ ਦੇਸ਼ ਦੀ ਬਹੁ ਗਿਣਤੀ ਵਲੋਂ ਉਲੀਕਿਆ ਗਿਆ ਹੈ, ਤੇ ਸਿੱਖ ਲੰਗਰ ਖਾਣ ਕਰਕੇ ਓਧਰ ਭੱਜੇ ਜਾ ਰਹੇ ਹਨ, ਇਸ ਕਰਕੇ ਲੋਕ ਡੇਰੇਦਾਰਾਂ ਵੱਲ ਜਾਣਗੇ ਹੀ। ਇਹ ਵੱਖਰੀ ਗੱਲ ਹੈ ਕਿ ਜਿੰਨ੍ਹਾਂ ਡੇਰਿਆਂ ਵਿੱਚ ਲੰਗਰ ਨਹੀਂ ਹੈ ਉਹਨਾਂ ਵੱਲ ਨਹੀਂ ਜਾਣਗੇ।

—0—

# ਮੇਰਾ ਵਿਚਾਰ ਅਤੇ ਵਿਸਥਾਰ

*ਗਿ: ਨਾਹਰ ਸਿੰਘ 'ਨਾਹਰ'*
*9888215699*

ਮੇਰੇ ਮੌਲਿਕ ਵਿਚਾਰ ਅਨੁਸਾਰ ਜੋ ਅੱਖਰ ਸ਼ਬਦ ਸਿਰਜਦੇ ਹਨ, ਉਹ ਸ਼ਬਦ ਦੇ ਸਰੀਰ ਨੂੰ ਮੁਕੰਮਲ ਕਰਦੇ ਹਨ। ਇਹ ਸ਼ਬਦ ਜੋ ਸਾਰਥਕ ਬਣਦੇ ਹਨ ਅੱਖਰਾਂ ਨਾਲ ਉਨ੍ਹਾਂ ਦੀ ਰੂਹ ਸਾਡੀ ਅਗਵਾਈ ਕਰਦੀ ਹੈ।

ਸ਼ਬਦ ਗੁਰੂ ਦਾ ਸਿਧਾਂਤ ਭੀ ਏਧਰ ਸਾਡੀ ਸਮਝ ਨੂੰ ਪ੍ਰੌਢ ਕਰਦਾ ਹੈ। ਮਿਸਾਲ ਵਜੋਂ ਸ਼ਬਦ, ਸਹੀ ਬਣਾਉਨਾ ਦਰਸ਼ਨ। ਪਰ ਸ਼ਬਦ, ਇਹ ਹੋਰ ਭੀ ਡੂੰਘਾਈ ਰੱਖਦਾ ਹੈ ਜੋ 'ਸੁਈਅਤ ਬਨਦੀ ਦੁਆ' ਛੱਲ ਸੰਕੇਤਕ ਹੈ।

ਸਾਡੇ ਸਮਾਜ ਦੀ ਕੀ ਸ਼ਰੀਅਤ ਹੈ। ਇਹ ਕਿਵੇਂ ਦੁਆਰਾ ਬਣਦੀ ਹੈ। ਏਧਰ ਜ਼ਰਾ ਗੌਰ ਫਰਮਾਈਏ। ਸਾਡਾ ਸਮਾਜ ਸਦਾਚਾਰੀ ਹੈ। ਸਦਾਚਾਰ ਇਸ ਦੀ ਸ਼ਰੀਅਤ ਹੈ। ਸ਼ਰੀ ਅਤੇ ਸਾਡੇ ਸਮਾਜਕ ਰਿਸ਼ਤਿਆਂ ਦੀ ਪਵਿਤਰਤਾ ਅਤੇ ਪਕਿਆਈ ਤੇ ਜ਼ੋਰ ਦਿੰਦੀ ਹੈ ਜਿਸ ਨਾਲ ਸਰਬੱਤ ਦਾ ਭਲਾ ਹੁੰਦਾ ਹੈ।

ਇਹ ਹਿੰਦੂ ਸਿੱਖ, ਮੁਸਲਮਾਨ ਅਤੇ ਈਸਾਈ ਸਮਾਜ ਵਿੱਚ ਲੱਗਭਗ ਇਕਸਾਰ ਹੈ, ਸਿਵਾਏ ਕਿਤੇ ਸਥਾਨਕ ਮਨਮੱਤ ਦੇ। ਜੋ ਮਨੁੱਖ ਦੇ ਵਰਤਾਰੇ ਬਾਰੇ ਗੁਰਵਾਕ, "ਸਭੇ ਸਾਂਝੀਵਾਲ ਸਦਾਇਨ, ਕੋਈ ਨਾ ਦਿਸੇ ਬਾਹਰਾ ਜੀਓ॥" ਤੁਰਜਮਾਨੀ ਕਰਦੇ ਹਨ।

ਸੋ ਮਨੁੱਖਤਾ ਦੀ ਸਿੱਖਧਾਰਾ ਹੀ ਮੁੱਖ ਧਾਰਾ ਹੈ। ਬਹੁਤ ਹੀ ਵਿਦਵਾਨ ਸ੍ਰੀ ਰਾਮ ਤੀਰਥ ਦੰਡੀ ਸਨਿਆਸੀ ਨੂੰ ਅੰਤ ਆਸਥਾ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਵਿੱਚ ਏਸੇ ਕਾਰਣ ਹੋਈ। ਸਿੱਖੀ ਧਾਰਨ ਕਰਦੇ ਹੋਏ ਅਤੇ ਵੇਦਾਂ ਸ਼ਾਸ਼ਤਰਾਂ ਦਾ ਨਿਚੋੜ ਕਰਦੇ ਹੋਏ ਉਨ੍ਹਾਂ ਇਥੋਂ ਤੱਕ ਲਿੱਖ ਦਿੱਤਾ, ਕਿ ਜੇਕਰ ਇਹੋ ਧਰਮ ਹੈ ਤਾਂ ਇਹਦੇ ਬਿਨਾ ਕੀ ਥੁੜਿਆ ਪਿਆ ਸੀ। ਬ੍ਰਾਹਮਣਾ ਵਲੋਂ ਕੀਤੇ ਹਨਨ ਖਨਨ ਕਾਰਨ।

ਜੈਨ ਧਰਮ ਦੇ ਅਨੁਯਾਈ ਸ਼੍ਰੀ ਨਿਰਮਲ ਕੁਮਾਰ ਜੈਨ (ਆਈ.ਏ.ਐਸ.) ਨੇ ਭੀ ਇੱਕ ਵਾਰ ਗੁਰੂ ਤੇਗ ਬਹਾਦਰ ਜੀ ਅਤੇ ਸਿੱਖ ਧਰਮ ਬਾਰੇ ਕੀਮਤੀ ਵਿਚਾਰ ਕਲਮ ਬੱਧ ਕਰਦਿਆਂ, ਸਿੱਖ ਧਰਮ ਨੂੰ ਸਹਜਯੋਗ ਸਿੱਧ ਕੀਤਾ। ਏਥੇ ਹੀ ਬੱਸ ਨਹੀਂ ਉਸਨੇ ਗੁਰੂਮਾਪੇ ਨੂੰ ਕਰਮਯੋਗੀ ਅਤੇ ਜੈਨ ਧਰਮ ਦੇ ਮੁੱਖ ਤੀਰਥੰਕਰ ਨਾਲ ਤੁਲਣਾ ਕੀਤੀ।

ਅਸਲ ਵਿੱਚ ਸੱਚ ਦੀ ਖੋਜ ਜੋ ਗੁਰੂ ਨਾਨਕ ਦੇਵ ਜੀ ਨੇ ਪ੍ਰਗਟ ਕੀਤੀ ਹੈ। ਇਸ ਅਵਸਥਾ ਨੂੰ ਹੀ ਸਭ ਮੁੱਖ ਧਾਰਾ ਮੰਨਦੇ। ਤਾਹੀਓਂ ਗੁਰੂ ਨਾਨਕ ਦੇਵ ਜੀ ਨੂੰ ਹਿੰਦੂ ਮੁਸਲਮਾਨ ਅਤੇ ਹੋਰ ਸਭ ਅਪਣਾ ਰਹਿਬਰ ਮੰਨਦੇ ਹਨ।

ਸੱਚ ਤੱਕ ਪਹੁੰਚਣ ਲਈ, ਸਾਨੂੰ ਸੁਆਰਥਕ ਤੋਂ ਪਰਮਾਰਥਕ ਬਣਨਾ ਪੈਂਦਾ ਹੈ। ਇਹੋ ਮੁੱਖ ਧਾਰਾ ਸਿੱਖ ਧਾਰਾ ਹੈ।

ਜਿਵੇਂ ਵਿਦਿਵਾਨਾਂ ਨੇ ਅਲੱਗ ਅਲੱਗ ਵਿਚਾਰਾਂ ਰਾਹੀਂ ਪਰਮਾਰਥ ਦੇ ਰਾਹ ਦੱਸੇ ਹਨ। ਹਕੀਕਤ, ਤਰੀਕਤ, ਤੁਰੀਅਨ ਅਤੇ ਮਾਰਫਤ। ਹਰ ਵਿਚਾਰਵਾਨ ਦੀ ਵਿਚਾਰ (Mannpulation) ਵੱਖਰੀ ਵੱਖਰੀ ਹੈ। ਪਰ ਪਹੁੰਚ ਇੱਕੋ ਹੀ ਹੈ।

ਮੇਰੇ ਵਿਚਾਰ ਮੁਤਾਬਕ, ਭਾਸ਼ਾਵਾਂ ਦਾ ਭੀ ਬਹੁਤਾ ਰੇੜਕਾ ਨਹੀਂ, ਜੇਕਰ ਅਸੀਂ ਗੁਰਮਤਿ ਮੁਤਾਬਕ "ਅੱਖਰੀ ਥਾਵ, ਅੱਖਰੀ ਸਲਾਹ" ਜਪੁਜੀ ਪਾਉੜੀ ਉਨੀਵੀਂ ਤੋਂ ਰਮਜ਼ ਹਾਸਲ ਕਰੀਏ। ਗੁਰਸ਼ਬਦ ਜਾਂ ਅੱਖਰੀ ਨਾਵ, ਅੱਖਰੀ ਸਲਾਹ ਤੋਂ ਭਾਵ (Totle educated) ਪੜ੍ਹੇ ਲਿਖੇ ਬਣਨ ਤੋਂ ਹੈ।

ਕੁੱਝ ਸ਼ਬਦਾਂ ਦੀ ਮਿਸਾਲਾਂ ਲੈਂਦੇ ਹਾਂ। ਪੰਜਾਬੀ ਵਿੱਚ ਅਸੀਂ ਸਕੂਲ ਕਹਿੰਦੇ ਹਾਂ, ਅੰਗਰੇਜ਼ੀ ਬੋਲੀ ਵਿੱਚ ਭੀ school। ਹੁਣ ਅੰਗ੍ਰੇਜ਼ੀ ਪੰਜਾਬੀ ਮੁਤਾਬਕ ਇਨ੍ਹਾਂ ਦੇ ਪਹੁੰਚ ਅਰਥ ਲਓ। school-system civilized humanitarian obliging origionally huminer। ਜੇਕਰ ਅਸੀਂ C4 ਨੂੰ ਇਕੱਠਾ ਪੜ੍ਹਨਾ ਜਾਂ ਲਿਖਣਾ ਹੈ ਤਾਂ Christine ਭੀ ਲਿਖ ਸਕਦੇ ਹਾਂ।

ਪੰਜਾਬੀ ਵਿੱਚ ਸ-ਕੂ-ਲ ਸਹੀ ਕੌਣ ਲਗਨ ਹੈ। ਕੌਣ ਸ਼ਬਦ ਮਾਝੇ ਦੀ ਬੋਲੀ ਵਿੱਚ, ਆਮ ਵਰਤੀਦਾ ਹੈ। ਇਵੇ 'ਜਿਵੇਂ ਹੀ ਸੱਚ ਸ਼ਬਦ ਹੈ। ਇਸ ਦੀ ਵਿਆਖਿਆ ਸਹੀ ਚਲਣ, ਸਭ ਦਾ ਚਸਣ, ਸਦੀਵੀ ਚੱਲਣ ਹੋ ਸਕਦਾ ਹੈ। ਸੱਚ ਅਸੀਂ ਅੱਖੀ ਵੇਖ ਸਕਦੇ ਹਾਂ, ਕੰਨੀ ਸੁਣ ਸਕਦੇ ਹਾਂ ਅਤੇ ਘਟਦਾ ਪਰਖ ਸਕਦੇ ਹਾਂ, ਜੋ ਸਾਵਾਂ ਹੁੰਦਾ ਹੈ।

ਇਵੇਂ iheo Truth - Term, Reason under theorem।

ਏਸੇ ਤਰ੍ਹਾਂ ਅਸੀਂ Life, Death, God Great, Dog ਗੱਲ ਮੁਕਾ, ਸਾਰੇ ਸ਼ਬਦਾਂ ਦੇ ਪਹੁੰਚ ਅਰਥ ਲੈ ਕੇ ਅੰਤਰ ਕਰਨ ਸਿੱਧ ਕਰ ਸਕਦੇ ਹਾਂ।

Life-Light in full elognency, Death, Divine evopes and thrum. God Genirator Organisor, Destroyer.

Great, Genius real eternal approved true ns/ fJt/Ajh DOG, Degraded origined generation ਸਿੱਖ ਧਾਰਾ, ਸਿੱਖੀ ਸਿਖਿਆ ਗੁਰਵਿਚਾਰ, Survival ਮਜਵੀ arrivals ਹੀ ਹੈ।

ਸਿੱਖਧਾਰਾ ਸੱਚ ਦੀ ਪੂਜਾ ਕਰਦੀ ਹੈ। ਹੋਰ ਕਿਸੇ ਕਿਸਮ ਦੀ ਪੂਜਾ ਵਿੱਚ ਵਿਸ਼ਵਾਸ਼ ਨਹੀਂ ਰੱਖਦੀ। ਸੱਚ ਕੇ ਵਲ ਪ੍ਰਮਾਤਮਾ ਇੱਕ ਹੀ ਹੈ। ਆਤਮਾ, ਪ੍ਰਮਾਤਮਾ ਸੱਚ ਇੱਕ ਹੀ ਹੈ। ਭਾਸ਼ਾਵਾਂ ਦੇ ਪ੍ਰਭਾਵ ਜਾਂ ਸਮਝ ਪੱਧਰ ਦੇ ਪ੍ਰਭਾਵ ਸਭ ਆਰਜ਼ੀ ਹਨ। ਜੋ ਲਗਾਤਾਰ ਵਿਚਾਰ ਵਟਾਂਦਰੇ ਨਾਲ ਇੱਕ ਹੋ ਜਾਂਦੇ ਹਨ।

ਉਪਰੋਕਤ ਲਗਨ ਲਈ ਸਾਨੂੰ ਨਿਰਕਲੰਕ ਹੋਣਾ ਜ਼ਰੂਰੀ ਹੈ। ਜਿਸ ਦੀ ਜਾਂਚ ਸਾਨੂੰ ਨਿੱਤਨੇਮ ਸਿਖਾਉਂਦਾ ਹੈ। ਪੜ੍ਹਿਆਂ ਨਾਲੋਂ ਗੁੜ੍ਹੇ ਵੱਧ ਸਮਝਦਾਰ ਹੁੰਦੇ ਹਨ। ਜਿਵੇਂ ਆਪਾਂ ਕਹਿ ਦੇJhJ/ fe an educated but unlearned। ਗੁੜਨਾ ਅਰਥ experience ਤੋਂ ਹੈ, ਜੋ ਸਾਨੂੰ ਸਿਜਿਅਕ ਬਣਾਉਂਦਾ ਹੈ। ਇਹ ਕੇਵਲ ਤੇ ਕੇਵਲ, ਨਿਤਨੇਮ ਸਮਝ ਨਾਲ ਹੀ ਹੈ।

ਗੁਰੂਆਂ ਦੀ ਥਾਂ ਅਸੀਂ ਨਿੱਤਨੇਮ ਬਿਨਾਂ ਨਹੀਂ ਪਾ ਸਕਦੇ। ਪਰ ਗੁਰੂਆਂ ਨੇ ਸਾਨੂੰ ਸਰਬਾਂਗੀ ਸਮਝਾਇਆ ਹੈ। ਜਪੁਜੀ ਸਾਹਿਬ ਦੀਆਂ ਪਾਉੜੀਆਂ ਹਨ। ਜੇਕਰ ਅਸੀਂ ਗੂੜ ਗਿਆਨ ਦੀ ਛੱਤ ਲਖਨੀ ਹੈ, ਤਾਂ ਸਾਨੂੰ ਹਰ ਰੋਜ਼ ਪਾਉੜੀਆਂ ਸਰ ਕਰਨੀਆਂ ਪੈਣਗੀਆਂ ਆਦਿਕ।

ਦੂਸਰੀ ਗੱਲ ਕੀ ਹਰਮੰਦਿਰ ਸਾਹਿਬ ਬਨਾਉਣ ਤੋਂ ਪਹਿਲਾਂ ਦੇਸ਼ ਵਿੱਚ ਮੰਦਰ ਨਹੀਂ ਸਨ। ਉਹ ਮੰਦਰ ਉਨ੍ਹਾਂ ਦੇ ਨਾਮ ਤੇ, ਸਨ ਜ਼ੋ ਮਰ ਖਪ ਗਏ ਸਨ। ਪਰ ਹਰਿਮੰਦਰ ਸਾਹਿਬ ਅਕਾਲਪੁਰਖ ਨੂੰ ਸਮਰਪਿਤ ਹੈ, ਜ਼ੋ ਸਦਾਥਿਰ ਹੈ।

ਹੋਰ ਵੇਖੋ ਖਾਲਸਾ ਪੰਥ ਦੀ ਪੰਚਾਇਣ ਰਸਾਇਣ, ਪੰਜ ਪਿਆਰੇ। ਇਹ ਕੇਵਲ ਜਾਤਾਂ ਦੀ ਨਹੀਂ ਢਾਹੀਆਂ, ਸਗੋਂ ਪੰਜ ਗੁਣ, ਇਕ Line of action, reaching to attain, religion ਹੀ ਹੈ। ਕਿ ਦਇਆ ਬਿਨਾਂ ਧਰਮ, ਧਰਮ ਨਹੀਂ, ਹਿੰਮਤ ਨਹੀਂ। ਦਇਆ ਧਰਮ ਹਿੰਮਤ ਬਿਨਾ ਮੋਹਕਮਤਾ ਨਹੀਂ determination ਨਹੀਂ। ਦਇਆ ਧਰਮ, ਹਿੰਮਤ, ਮੋਹਕਮਤਾ ਬਿਨਾ ਸਾਹਿਬੇ ਦਿਮਾਗ balanced Mind ਨਹੀਂ। ਇਹੋ ਸਿੱਖ ਧਾਰਾ ਹੀ ਮਨੁੱਖ ਦੀ ਮੁੱਖ ਧਾਰਾ ਹੈ ਦੇ ਸ਼ ਦੁਨੀਆਂ ਦੀ ਭੀ।

ਅੰਤ ਵਿੱਚ ਸਿੱਖਧਾਰਾ ਨੂੰ ਸਮਰਪਿਤ ਹੋਰ ਵਿਦਵਾਨਾਂ ਬਾਰੇ ਭੀ ਲਿਖਨਾਂ, ਅੱਤਕਥਨੀ ਨਹੀਂ ਹੋਵੇਗਾ।

ਮਿਸਾਲ ਵਜੋਂ ਸੁਆਮੀ ਬ੍ਰਹਮਾ ਨੰਦ ਸਰਸਵਤੀ, ਹਰਦੁਆਰ ਇਨ੍ਹਾਂ ਦੀ ਕੁਟੀਆ ਸੀ। ਇਨ੍ਹਾਂ ਦੇ ਚੇਲੇ ਨਿਤਯਾ ਨੰਦ ਜੀ ਸਮੇਤ, ਇਕ ਵਾਰ ਦੇਸ ਦਾ ਤੀਰਥ ਭਰਮਣ ਕਰਦੇ ਹੋਏ ਸ੍ਰੀ ਅੰਮ੍ਰਿਤਸਰ ਸਾਹਿਬ ਬ੍ਰਹਮਬੂਟਾ ਆਸ਼ਰਮ ਵਿੱਚ ਪਧਾਰੇ।

ਇਸ ਆਸ਼ਰਮ ਵਿੱਚ ਸੁਆਮੀ ਸਤਯਾਨੰਦ ਸਰਸਵਤੀ ਪਹਿਲਾਂ ਹੀ ਮੌਜੂਦ ਸਨ। ਇਨ੍ਹਾਂ ਬ੍ਰਹਮਾ ਨੰਦ ਜੀ ਨੂੰ ਦਰਬਾਰ ਸਾਹਿਬ ਦੀ ਰਹੁਰੀਤ, ਕੁੱਝ ਐਸੇ ਢੰਗ ਨਾਲ ਦੱਸੀ, ਕਿ ਬ੍ਰਹਮਾਨੰਦ ਜੀ ਹਰ ਰੋਜ਼ ਦਰਬਾਰ ਸਾਹਿਬ ਜਾਇਆ ਕਰਨ ਅਤੇ ਗੁਰਬਾਣੀ ਸਰਵਣ ਕਰਿਆ ਕਰਨ।

ਕੁੱਝ ਸਮੇਂ ਬਾਅਦ, ਇਹ ਵਾਪਸ ਹਰਦੁਆਰ ਮੁੜ ਗਏ। ਇਕ ਦਿਨ ਆਪਣੀ ਕੁਟੀਆ ਵਿੱਚ ਅਰਾਮ ਫਰਮਾਉਂਦੇ ਹੋਏ, ਕੁੱਝ ਤਬੀਅਤ ਨੂੰ ਸਾਜ਼ਗਾਰ ਹੋਣ ਕਾਰਣ, ਨਿਤਯਨੰਦ ਜੀ ਨੇ ਕਾਰਨ ਪੁਛਿਆ ਤਾਂ ਬ੍ਰਹਮਾ ਨੰਦ ਜੀ ਨੇ ਇਹ ਕਹਿੰਦੇ ਹੋਏ ਪ੍ਰਾਣ ਤਿਆਗ ਦਿੱਤੇ ਕਿ, "ਸਾਰੀ ਉਮਰ ਐਵੇਂ ਖਾਕ ਛਾਣੀ, ਤੱਤਵਸਤੂ ਤਾਂ ਦਰਬਾਰ ਸਾਹਿਬ ਅੰਦਰ ਹੀ ਹੈ। ਲਗਦੈ, ਇਕ ਜਨਮ ਹੋਰ, ਸਿੱਖ ਘਰ ਵਿੱਚ ਲੈ ਕੇ ਹੀ ਮੁਕਤੀ ਹਾਸਲ ਹੋਵੇਗੀ।"

ਉਪਰੋਕਤ ਕਥਨ ਸਵਾਮੀ ਨਿਤਯਾਨੰਦ ਸਰਸਵਤੀ ਜੀ ਦੇ ਹਨ। ਜਿਨ੍ਹਾਂ ਦੀ ਉਮਰ ਉਸ ਵੇਲੇ 135 ਸਾਲ ਦੀ ਸੀ। ਆਪ ਬ੍ਰਹਮਾਨੰਦ ਤੋਂ ਵਰੋਸਾਏ ਚੇਲੇ ਸਨ।

ਸਵਾਮੀ ਨਿਤਯਾਨੰਦ ਨੇ "ਗੁਰੂ ਗਿਆਨ" ਨਾਂ ਦੀ ਪੁਸਤਕ ਵਿੱਚ, ਆਪਣੇ ਤੇ ਆਪਣੇ ਗੁਰੂ ਬ੍ਰਹਮਾਂ ਜੀ ਦੇ ਵਿਚਾਰ ਲਿਖਾਏ, ਕਿ ਭਾਵੇਂ ਮੇਰੀ ਉਮਰ ਕਿਤਾਬਾਂ ਲਿਖਣ ਦੀ ਨਹੀਂ, ਪਰ ਆਪਣੇ ਗੁਰੂ ਦੇ ਵਿਚਾਰ ਸੰਗਤ ਅੱਗੇ ਬਿਤਾਉਣੇ ਜ਼ਰੂਰੀ ਸਨ, ਤਾਂ ਇਹ ਪੁਸਤਕ ਲਿਖਵਾਈ।

—0—

# "ਸਭ ਮਹਿ ਵਰਤੈ ਏਕੋ ਸੋਈ॥
# ਗੁਰਮੁਖਿ ਵਿਰਲਾ ਬੂਝੈ ਕੋਈ॥ (੧੨੭)

*ਗੁਰਬਚਨ ਸਿੰਘ 'ਮੋਹਾਲੀ'*
*0172-2220320*

0 – ਪਹਿਲੇ-ਪਾਤਸ਼ਾਹ ਜੀ ਦੇ ਪਾਵਨ-ਬਚਨ ਹਨ:

– "ਮੈਂ ਜਿਧਰ ਵੇਖਦਾ ਹਾਂ, ਤੇਰੀ ਹੀ ਜੋਤਿ ਪਸਰ ਰਹੀ ਹੈ (ਅਰਥਾਤ, ਹਰੇਕ-ਥਾਂ ਅਤੇ ਹਰੇਕ ਦੇ ਅੰਦਰ ਪ੍ਰਕਾਸ਼ ਕਰ ਰਹੀ ਹੈ)"

– "ਪਰ, 'ਤੇਰਾ ਆਪਣਾ (ਖਾਸ-ਰੂਪ) ਕੈਸਾ ਹੈ?' ਇਹ ਗੱਲ ਬਿਆਨ ਤੋਂ ਪਰੇ ਹੈ"।

– "ਪ੍ਰੰਤੂ, ਸਾਰੇ ਪਾਸੇ ਆਪ ਹੀ ਆਪ ਮੌਜੂਦ ਹੁੰਦਿਆਂ ਹੋਇਆਂ ਵੀ, 'ਤੂੰ ਹਰੇਕ ਜੀਵ ਦੇ ਹਿਰਦੇ ਵਿੱਚ ਗੁਪਤ-ਰੂਪ ਵਿੱਚ (ਲੁੱਕ-ਕੇ) ਫ਼ਿਰ ਰਿਹਾ ਹੈਂ।"

– ਅਤੇ, "ਇਹ ਵੀ ਬੜੀ ਅਸਚਰਜਤਾ ਦੀ ਗੱਲ ਹੈ, ਕਿ 'ਕੋਈ-ਇੱਕ ਜੀਵ, ਦੂਜੇ ਵਰਗਾ ਨਹੀਂ ਹੈ', ਜਿਵੇਂ:

**"ਜਹ ਜਹ ਦੇਖਾ ਤਹ ਜੋਤਿ ਤੁਮਾਰੀ,**
**ਤੇਰਾ ਰੂਪੁ ਕਿਨੇਹਾ॥**
**ਇਕਤੁ ਰੂਪਿ ਫਿਰਹਿ ਪਰਛੰਨਾ,**
**'ਕੋਇ ਨ ਕਿਸਹੀ ਜੇਹਾ'॥" (੫੯੬)**

– 'ਇਸ ਲਈ, ਹੇ ਮੇਰੇ ਮਨ!'

"ਜੇਕਰ ਪਰਮਾਤਮਾ ਆਪ ਹੀ, ਹਰੇਕ ਦੇ ਅੰਦਰ, ਅਤੇ ਬਾਹਰ ਸਾਰੇ-ਜਗਤ ਵਿੱਚ (ਹਰੇਕ-ਥਾਂ ਵਿੱਚ) ਵਰਤ ਰਿਹਾ ਹੈ, ਤਾਂ ਫ਼ਿਰ ਉਸ ਸਰਬ-ਵਿਆਪਕ ਪਰਮਾਤਮਾ ਕੋਲੋਂ ਕਿਹੜਾ ਲੁਕਾਉ ਕੀਤਾ ਜਾ ਸਕਦਾ ਹੈ?' (ਭਾਵ, ਨਹੀਂ ਕੀਤਾ ਜਾ ਸਕਦਾ)। ਜਿਵੇਂ:

**"ਹਰਿ ਅੰਤਰਿ ਨਾਲੇ, ਬਾਹਰਿ ਨਾਲੇ,**
**ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ॥ (੮੬੧)**

0– "ਇਸ ਪ੍ਰਕਾਰ 'ਗੁਰਬਾਣੀ ਅਨੁਸਾਰ', ਗੁਰਮਤਿ ਦੀਆਂ ਇਹ ਅਟੱਲ-ਸਚਾਈਆਂ ਸਪੱਸ਼ਟ ਹੋ ਗਈਆਂ ਹਨ", ਕਿ:

– ਸਾਰਿਆਂ ਦੇ ਅੰਦਰ ਹੋਣ ਕਾਰਨ, "ਪਰਮਾਤਮਾ ਸਾਰਿਆਂ ਦੇ ਨੇੜੇ ਵੀ ਹੈ,"

– ਅਤੇ ਬਾਹਰ ਹਰੇਕ ਥਾਂ, (ਸਾਰੇ ਜਗਤ ਵਿੱਚ) ਵਿਆਪਕ ਹੋਣ ਕਾਰਨ, "ਉਹ ਸਾਰਿਆਂ ਤੋਂ ਦੂਰ ਵੀ ਹੈ।"

ਪ੍ਰੰਤੂ, ਵੱਡੇ-ਅਫ਼ਸੋਸ ਦੀ ਗੱਲ ਇਹ ਹੈ, ਕਿ "ਗੁਰਬਾਣੀ ਦੀ 'ਇਸ ਅਟੱਲ-ਅਸਲੀਅਤ ਦੀ ਪੂਰਨ-ਪਰਤੀਤ', (ਕੇਵਲ) ਕਿਸੇ ਭਾਗਾਂ ਵਾਲੇ ਮਨੁੱਖ ਨੂੰ ਹੀ ਆਉਂਦੀ ਹੈ (ਜਿਸ ਉੱਤੇ ਪ੍ਰਮਾਤਮਾ ਆਪਣੀ ਕਿਰਪਾ ਕਰ ਦੇਂਦਾ ਹੈ)", ਜਿਵੇ:

**"ਖੰਡ ਬ੍ਰਹਮੰਡ ਪਾਤਾਲ ਦੀਪ,**
**ਰਵਿਆ ਸਭ ਲੋਈ॥**
**'ਜਿਸੁ ਆਪਿ ਬੁਝਾਏ, ਸੋ ਬੁਝਸੀ',**
**ਨਿਰਮਲ ਜਨੁ ਸੋਈ॥" (੭੦੬)**

0– ਪ੍ਰੰਤੂ "ਗੁਰਮਤਿ ਦੀ ਇਸ ਅਸਲੀਅਤ ਨੂੰ ਪੜ੍ਹ, ਸੁਣ, ਅਤੇ ਸਮਝ ਕੇ, (ਕੁਦਰਤਨ-ਹੀ) ਜਗਿਆਸੂ ਦੇ ਮਨ ਵਿੱਚ (ਹੇਠਾਂ ਦਿੱਤੇ) ਕੁਝ-ਪ੍ਰਸ਼ਨ ਉੱਪਜ ਸਕਦੇ ਹਨ":

1) "ਇਹ ਕਿਵੇਂ ਸੰਭਵ ਹੋ ਸਕਦਾ ਹੈ, ਕਿ "ਇੱਕੋ ਸਮੇ 'ਤੇ', ਕੋਈ ਹਸਤੀ, 'ਸਭ ਤੋਂ ਨੇੜੇ ਵੀ', (ਅਤੇ ਨਾਲ ਹੀ) 'ਸਾਰਿਆਂ ਤੋਂ ਦੂਰ ਵੀ' ਹੋ ਸਕਦੀ ਹੈ?"
2) "ਜੇ ਪ੍ਰਮਾਤਮਾ ਸਾਰਿਆਂ ਦੇ ਅੰਦਰ ਵੱਸਦਾ ਹੈ, ਤਾਂ ਫਿਰ ਉਹ 'ਮਨੁੱਖ ਨੂੰ ਵਾਪਰਨ ਵਾਲੇ ਦੁੱਖਾਂ-ਸੁਖਾਂ ਅਤੇ ਰੋਗਾਂ-ਸੋਗਾਂ ਤੋਂ ਨਿਰਲੇਪ ਕਿਵੇਂ ਰਹਿੰਦਾ ਹੈ?"
3) "ਮਨੁੱਖ ਨੂੰ, 'ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਵਿਸ਼ਵਾਸ (ਅਥਵਾ, ਯਕੀਨ) ਕਿਵੇਂ ਆ ਸਕਦਾ ਹੈ?"
4) "ਕਿਹੜੇ-ਮਨੁੱਖਾਂ ਨੂੰ, 'ਪਰਮਾਤਮਾ ਦੀ ਸਰਬ ਵਿਆਪਕਤਾ ਦਾ ਯਕੀਨ ਆ ਜਾਂਦਾ ਹੈ',"

5) ਅਤੇ, "ਕਿਹੜੇ-ਮਨੁੱਖਾਂ ਨੂੰ 'ਪ੍ਰਮਾਤਮਾ ਦੀ ਸਰਬ-ਵਿਆਪਕਤਾ ਦਾ ਯਕੀਨ ਨਹੀਂ ਆਉਂਦਾ'?"

- 'ਕਰਮਵਾਰ (ਗੁਰਬਾਣੀ-ਅਧਾਰਿਤ) ਵੀਚਾਰਾਂ'

1) "ਇਕੋ-ਸਮੇਂ ਤੇ, ਪਰਮਾਤਮਾ ਕਿਵੇਂ ਸਭ ਦੇ ਨੇੜੇ ਵੀ ਹੈ, ਅਤੇ ਦੂਰ ਵੀ ਹੈ?"

- ਜਿਵੇਂ ਸੂਰਜ ਜਾਂ ਚੰਦ੍ਰਮਾ ਸਰੋਵਰ ਦੇ ਪਾਣੀ ਵਿੱਚ ਚਮਕਦਾ ਹੈ, ਤੇ ਪਾਣੀ ਵਿੱਚ ਉਸਦੀ ਜੋਤਿ ਲਿਸ਼ਕਾਂ ਮਾਰਦੀ ਹੈ, ਇਸੇ ਪ੍ਰਕਾਰ, "ਪ੍ਰਮਾਤਮਾ ਦੀ ਜੋਤਿ ਵੀ 'ਸਭ ਜੀਵਾਂ ਵਿੱਚ ਅਤੇ ਹਰੇਕ ਥਾਂ ਵਿਆਪਕ ਹੈ', ਪ੍ਰੰਤੂ ਪ੍ਰਮਾਤਮਾ ਜੀਵਾਂ ਤੋਂ ਨਿਰਲੇਪ ਵੀ ਹੈ (ਭਾਵ ਇਹ, ਕਿ ਪਰਮਾਤਮਾ ਵੀ ਸੂਰਜ ਜਾ ਚੰਦ੍ਰਮੇਂ ਵਾਂਗੂੰ 'ਸਾਰਿਆਂ ਤੋਂ ਦੂਰ ਵੀ ਹੈ, ਅਤੇ ਸਭ ਦੇ ਨੇੜੇ ਵੀ ਹੈ," ਜਿਵੇਂ ਗੁਰਬਾਣੀ ਦੇ ਪਾਵਨ-ਬਚਨ ਹਨ:

**"ਜਲ ਮਹਿ ਉਪਜੈ, ਜਲ ਤੇ ਦੂਰਿ॥**
**ਜਲ ਮਹਿ ਜੋਤਿ ਰਹਿਆ ਭਰਪੂਰਿ॥**
**ਕਿਸੁ ਨੇੜੈ, ਕਿਸੁ ਆਖਾ ਦੂਰਿ॥**
**ਨਿਧਿ ਗੁਣ ਗਾਵਾ, ਦੇਖਿ ਹਦੂਰਿ॥" (੪੧੧)**

ਇਸੀ ਪ੍ਰਕਾਰ:

**"ਐਸੋ ਰਾਮ ਰਾਇ ਅੰਤਰਜਾਮੀ॥**
**ਜੈਸੇ ਦਰਪਨ ਮਾਹਿ ਬਦਨ ਪਰਵਾਨੀ॥" (੧੩੧੮)**

ਅਰਥਾਤ:

ਸ਼ੁੱਧ-ਸਰੂਪ ਪ੍ਰਮਾਤਮਾ ਐਸਾ ਹੈ, "ਜੋ ਜੀਵ ਦੇ ਅੰਦਰ ਬੈਠਾ ਹੋਇਆ ਹੈ, ਪਰ (ਹਰੇਕ ਦੇ ਅੰਦਰ ਵੱਸਦਾ ਹੋਇਆ ਭੀ), 'ਉਹ ਇਉਂ ਨਿਰਲੇਖ ਰਹਿੰਦਾ ਹੈ ਜਿਵੇਂ ਸ਼ੀਸ਼ੇ ਵਿੱਚ, ਸ਼ੀਸ਼ਾ ਵੇਖਣ ਵਾਲੇ ਦਾ ਮੂੰਹ ਨਿਰਲੇਪ ਰਹਿੰਦਾ ਹੈ।"

2) "ਜੇ ਪਰਮਾਤਮਾ ਹਰੇਕ ਜੀਵ-ਜੰਤੂ ਦੇ ਅੰਦਰ ਵੱਸਦਾ ਹੈ, ਤਾਂ ਮਨੁੱਖ ਨੂੰ ਵਾਪਰਨ ਵਾਲੇ ਦੁੱਖਾਂ-ਸੁੱਖਾਂ ਤੋਂ ਉ ਹ ਨਿਰਲੇਪ ਕਿਵੇਂ ਰਹਿੰਦਾ ਹੈ?"

- "ਜਿਵੇਂ ਪਾਣੀ ਵਿੱਚ ਆਪਣਾ-ਮੂੰਹ ਵੇਖੀਦਾ ਹੈ, 'ਮੂੰਹ ਪਾਣੀ ਵਿੱਚ ਟਿਕਿਆ ਰਹਿੰਦਾ ਹੈ', ਕਿਉਂਕਿ ਪਾਣੀ ਦਾ ਉਸ ਉੱਤੇ ਕੋਈ ਅਸਰ ਨਹੀਂ ਹੁੰਦਾ।"

"ਇਸੇ ਪ੍ਰਕਾਰ, 'ਪ੍ਰਮਾਤਮਾ ਵੀ ਹਰੇਕ ਘਟ ਵਿੱਚ ਵੱਸਦਾ ਹੈ, ਪਰ ਉਸ ਉੱਤੇ ਮਾਇਆ ਦਾ ਦਾਗ ਨਹੀਂ ਲੱਗਦਾ', 'ਕਿਉਂਕਿ ਉਹ ਤਾਂ ਸਦਾ ਹੀ ਮਾਇਆ ਦੇ ਬੰਧਨਾਂ ਤੋਂ ਨਿਰਲੇਪ ਰਹਿੰਦਾ ਹੈ," ਜਿਵੇਂ:

**"ਬਸੈ ਘਟਾ ਘਟ, ਲੀਪ ਨ ਛੀਪੈ॥**
**ਬੰਧਨ ਮੁਕਤਾ, ਜਾਤੁ ਨ ਦੀਸੈ॥**
**ਪਾਨੀ ਮਾਹਿ ਦੇਖੁ ਮੁਖੁ ਜੈਸਾ॥**
**ਨਾਮੇ ਕੋ ਸੁਆਮੀ ਬੀਠਲੁ ਐਸਾ॥" (੧੩੧੮)**

ਇਸੀ ਪ੍ਰਕਾਰ:

**"ਸੁਖੁ ਦੁਖੁ ਰਹਤ ਸਦਾ ਨਿਰਲੇਪੀ,**
**ਜਾ ਕਉ ਕਹਤ ਗੁਸਾਈ॥**
**'ਸੋ ਤੁਮ ਹੀ ਮਹਿ ਬਸੈ ਨਿਰੰਤਰਿ,**
**ਨਾਨਕ ਦਰਪਨਿ ਨਿਆਈ'॥" (੬੩੨)**

0- "ਪਰ ਮਨੁੱਖ ਨੂੰ, (ਆਮ ਤੌਰ ਤੇ) 'ਪ੍ਰਮਾਤਮਾ ਦੀ ਸਰਬ-ਵਿਆਪਕਤਾ ਦਾ ਯਕੀਨ ਕਿਉਂ ਨਹੀਂ ਆਉਂਦਾ?"

3) "ਹਾਲਾਂਕਿ ਸਾਰੇ ਜੀਵਾਂ ਵਿੱਚ, ਅਤੇ ਬਾਹਰ ਜਗਤ ਵਿੱਚ ਵੀ, ਪ੍ਰਮਾਤਮਾ ਵੱਸ ਰਿਹਾ ਹੈ, ਪ੍ਰੰਤੂ ਪ੍ਰਭੂ ਦੀ 'ਆਪਣੀ ਹੀ ਰੱਚੀ ਹੋਈ ਮਾਇਆ ਨੇ' (ਭਾਵ, 'ਦੁਰਮਤਿ', ਅਥਵਾ 'ਅਗਿਆਨਤਾ ਨੇ') ਜਗਤ ਦੇ ਮਨਾਂ ਵਿੱਚ ਆਪਣਾ ਟਿਕਾਣਾ ਬਣਾਇਆ ਹੋਇਆ ਹੈ, ਜਿਸਤੋਂ ਕਾਮ, ਕ੍ਰੋਧ, ਅਹੰਕਾਰ ਆਦਿਕ ਵਿਕਾਰ ਉਪਜ ਕੇ, ਜੀਵ ਦੇ ਆਤਮਕ-ਜੀਵਨ ਦਾ ਨਾਸ ਕਰ ਦੇਂਦੇ ਹਨ।"

ਇਸ ਪ੍ਰਕਾਰ, "ਪਰਮਾਤਮਾ ਤੋਂ ਵਿੱਥ ਪਾ ਦੇਣ ਵਾਲੀ ਅਸਲ ਵਿੱਚ ਤਾਂ ਮਾਇਆ ਹੀ ਹੈ", ਜਿਹੜੀ ਭੈੜੀ-ਮਤਿ ਵਾਲੇ ਮਨੁੱਖਾਂ ਨੂੰ ਸਦਾ ਇਸ ਪ੍ਰਕਾਰ ਪ੍ਰੇਰਦੀ ਰਹਿੰਦੀ ਹੈ, ਕਿ:

"ਮਾਇਆ ਦੀ ਹਸਤੀ, 'ਪਰਮਾਤਮਾ ਤੋਂ ਵੱਖਰੀ ਹੈ', ਜਿਸ ਕਾਰਨ ਮਨੁੱਖ ਮੁੜ-ਮੁੜ ਜੰਮਦਾ-ਮਰਦਾ ਰਹਿੰਦਾ ਹੈ", ਜਿਵੇਂ:

**"ਦੂਜੀ ਮਾਇਆ ਜਗਤ ਚਿਤ ਵਾਸੁ॥**
**ਕਾਮ ਕ੍ਰੋਧ ਅਹੰਕਾਰ ਬਿਨਾਸੁ॥**
**ਦੂਜਾ ਕਉਣੁ ਕਹਾ ਨਹੀ ਕੋਈ॥**
**ਸਭ ਮਹਿ ਏਕੁ ਨਿਰੰਜਨੁ ਸੋਈ॥ ਰਹਾਉ॥**
**ਦੂਜੀ ਦੁਰਮਤਿ ਆਖੈ ਦੋਇ॥**
**ਆਵੈ ਜਾਇ ਮਹਿ ਦੂਜਾ ਹੋਇ॥" (੨੨੩)**

4) "ਕਿਹੜੇ ਮਨੁੱਖਾਂ ਨੂੰ ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਯਕੀਨ ਆ ਜਾਂਦਾ ਹੈ, ਅਤੇ 'ਕਿਵੇ' ਆਉਂਦਾ ਹੈ?"

- "ਇਹ ਤਾਂ ਕੋਈ ਵਿਰਲਾ-ਮਨੁੱਖ ਹੀ, 'ਗੁਰੂ ਦੀ ਸ਼ਰਨ ਪੈ ਕੇ ਇਸ ਗੱਲ ਨੂੰ ਸਮਝਦਾ ਹੈ' (ਭਾਵ, ਇਸ-ਸਚਾਈ ਵਿੱਚ ਯਕੀਨ ਬਣਾਉਂਦਾ ਹੈ), ਕਿ 'ਪ੍ਰਮਾਤਮਾ ਆਪ ਹੀ ਸਾਰੇ ਜੀਵਾਂ ਵਿੱਚ ਮੌਜੂਦ ਹੈ।" ਇਸ ਪ੍ਰਕਾਰ ਜਦੋਂ ਕੋਈ ਵਿਰਲਾ-ਮਨੁੱਖ ਪ੍ਰਭੂ-ਨਾਲ (ਭਾਵ ਹਰਿ-ਨਾਮ ਨਾਲ) ਆਪਣੀ ਸਾਂਝ ਪਾਉਂਦਾ ਹੈ, ਤਦੋਂ 'ਉਹ ਗੁਰੂ ਦੇ ਸ਼ਬਦ ਨਾਲ ਜੁੜ ਕੇ ਭਗਤੀ ਕਰਦਾ ਹੋਇਆ, (ਆਤਮਕ-ਅਡੋਲਤਾ ਵਿੱਚ ਟਿੱਕ ਕੇ) ਆਤਮਕ-ਅਨੰਦ ਮਾਣਦਾ ਰਹਿੰਦਾ ਹੈ," ਜਿਵੇਂ:

**"ਹਰਿ ਕਾ ਨਾਮੁ, ਕਿਨੈ ਵਿਰਲੈ ਜਾਤਾ॥**
**'ਪੂਰੇ ਗੁਰ ਕੈ ਸਬਦਿ ਪਛਾਤਾ'॥**
**ਅਨਦਿਨ ਭਗਤਿ ਕਰੇ ਦਿਨੁ ਰਾਤੀ,**
**ਸਹਜੇ ਹੀ ਸੁਖੁ ਪਾਵਣਿਆ॥" (੧੨੭)**

5) "ਕਿਹੜੇ-ਮਨੁੱਖਾਂ ਨੂੰ, ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਯਕੀਨ ਨਹੀਂ ਆਉਂਦਾ,"

- ਗੁਰਮਤਿ ਅਨੁਸਾਰ, ਪਰਮਾਤਮਾ (ਭਾਵੇਂ) ਸਾਡੇ ਸਾਰਿਆਂ ਦੇ ਅੰਦਰ ਹੀ ਮੌਜੂਦ ਹੈ, 'ਪ੍ਰੰਤੂ ਚੰਗੀ-ਕਿਸਮਤ ਤੋਂ ਬਿਨਾਂ, (ਪੂਰਾ) 'ਗੁਰੂ ਨਹੀਂ ਮਿਲਦਾ', ਅਤੇ 'ਗੁਰੂ ਤੋਂ ਬਿਨਾਂ, ਮਨੁੱਖ ਦਾ ਪ੍ਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ'," ਕਿਉਂਕਿ

- "ਜਿਸ ਜੀਵ ਨੂੰ ਅਗਿਆਨਤਾ ਦੇ ਹਨੇਰੇ ਵਿੱਚ ਰਹਿ ਕੇ, ਹਰ ਵੇਲੇ (ਹੀ) ਮਾਇਆ ਦੀ ਭੱਟਕਣੀ ਲੱਗੀ ਰਹਿੰਦੀ ਹੈ, 'ਉਸ ਦੇ ਅੰਦਰ ਮਾਇਆ ਦੇ ਮੋਹ ਦਾ ਪਰਦਾ ਬਣਿਆ ਰਹਿੰਦਾ ਹੈ, ਜਿਸਦੇ ਫਲਸਰੂਪ ਉਸ ਨੂੰ ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਯਕੀਨ ਨਹੀਂ ਆਉਂਦਾ," ਜਿਵੇਂ:

**"ਬਿਨੁ ਭਾਗਾ ਸਤਿਗੁਰੁ ਨਾ ਮਿਲੈ,**
**ਘਰਿ ਬੈਠਿਆ ਨਿਕਟਿ ਨਿਤ ਪਾਸਿ॥**
**ਅੰਤਰਿ ਅਗਿਆਨ ਦੁਖੁ ਭਰਮੁ ਹੈ**
**'ਵਿਚਿ ਪੜਦਾ ਦੂਰਿ ਪਈਆਸਿ'॥" (੪੦)**

'ਤਤਸਾਰ' 'ਇਸ (ਗੁਰਬਾਣੀ-ਅਧਾਰਿਤ) ਵਿਚਾਰ ਦਾ ਸਿੱਟਾ ਇਹ':

- ਜੇਕਰ ਮਨੁੱਖ ਨੇ, 'ਆਪਣੇਂ-ਅੰਦਰ ਵੱਸਦੇ ਪਰਮਾਤਮਾ ਦੇ ਮਿਲਾਪ ਦਾ ਅਨੰਦ ਲੈਣਾ ਹੈ' (ਭਾਵ, ਪ੍ਰਭੂ ਦੀ ਹੋਂਦ ਦਾ ਦ੍ਰਿੜ੍ਹ-ਨਿਸ਼ਚਾ ਕਰਨਾ ਹੈ), ਤਾਂ ਗੁਰਮਤਿ ਦੀ ਸੇਧ ਇਸ ਪ੍ਰਕਾਰ ਹੈ:

**"ਏ ਮਨ, ਮਤ ਜਾਣਹਿ ਹਰਿ ਦੂਰਿ ਹੈ,**
**ਸਦਾ ਵੇਖੁ ਹਦੂਰਿ॥**
**ਸਦ ਸੁਣਦਾ, ਸਦ ਵੇਖਦਾ,**
**'ਸਬਦਿ ਰਹਿਆ ਭਰਪੂਰਿ॥" (੪੨੯)**

- ਭਾਵ ਇਹ, ਕਿ:

"ਹੇ ਮੇਰੇ ਮਨ, ਕਿਤੇ ਇਹ ਨਾਂਹ ਸਮਝ ਲਵੀਂ! ਕਿ 'ਪਰਮਾਤਮਾ ਤੈਥੋਂ ਕਿਤੇ ਦੂਰ ਹੈ', ਉਸ ਨੂੰ ਸਦਾ ਆਪਣੇ ਅੰਗ-ਸੰਗ ਵੱਸਦਾ ਵੇਖ (ਮਹਿਸੂਸ ਕਰ), ਕਿਉਂਕਿ:

- 'ਜੋ ਕੁਝ ਤੂੰ ਬੋਲਦਾ ਹੈਂ, ਉਹ ਉਸਨੂੰ ਸੁਣ ਰਿਹਾ ਹੈ',

- 'ਤੇਰੇ ਸਾਰੇ-ਕੰਮਾਂ ਨੂੰ, ਉਹ ਸਦਾ ਵੇਖ ਰਿਹਾ ਹੈ',

- 'ਪਰ, ਤੈਨੂੰ ਇਸ-ਸਚਾਈ ਵਿਚ ਯਕੀਨ ਨਹੀਂ ਬੱਝਦਾ।'

- 'ਫਿਰ ਯਕੀਨ ਕਿਵੇਂ ਆਉਂਦਾ?'

- ਗੁਰੂ ਦੇ ਸ਼ਬਦ ਵਿੱਚ ਜੁੜ ਕੇ, (ਭਾਵ, ਸ਼ਬਦ-ਵਿਚਾਰ ਕਰਦੇ ਹੋਏ), 'ਉਹ ਤੈਨੂੰ ਹਰੇਕ ਦੇ ਅੰਦਰ ਵਿਆਪਕ ਦਿਸ ਪਵੇਗਾ', ਅਥਵਾ 'ਪ੍ਰਭੂ ਦੀ ਸਰਬ-ਵਿਆਪਕਤਾ ਦਾ ਤੈਨੂੰ ਯਕੀਨ ਆ ਜਾਵੇਗਾ," ਅਰਥਾਤ:

**"ਮਨ ਤੂੰ ਜੋਤਿ ਸਰੂਪੁ ਹੈ,**
**ਆਪਣਾ ਮੂਲੁ ਪਛਾਣੁ॥**
**'ਮਨ ਹਰਿ ਜੀ ਤੇਰੈ ਨਾਲਿ ਹੈ',**
**ਗੁਰਮਤੀ ਰੰਗੁ ਮਾਣੁ॥" (੪੪੧)**

----0----

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਪ੍ਰਧਾਨ ਦੇ ਨਾਮ ਖੁੱਲਾ ਪੱਤਰ

# ਸਿੱਖ ਧਰਮ ਅਤੇ ਅੱਜ ਦੇ ਪ੍ਰਚਾਰਕਾਂ ਦਾ ਰੋਲ

*ਜਸਵੰਤ ਸਿੰਘ*
*094622-20067*

ਮਾਨਯੋਗ ਪ੍ਰੋ: ਕਿਰਪਾਲ ਸਿੰਘ ਬਡੂੰਗਰ
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ। (ਪੰਜਾਬ)
ਪਰਮ ਕਿਰਪਾਲੂ ਜੀਓ,
ਵਾਹਿਗੁਰੂ ਜੀ ਦਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਦਾਸ ਸੱਭ ਤੋਂ ਪਹਿਲਾਂ ਆਪ ਜੀ ਨੂੰ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨਿਯੁਕਤ ਹੋਣ 'ਤੇ ਵਧਾਈ ਦਿੰਦਾ ਹੈ। ਅਪਾ ਯੋਗ ਵਿਅਕਤੀ ਹੋ। ਆਸ ਕਰਦਾ ਹਾਂ ਕਿ ਆਪ ਸਿੱਖ ਧਰਮ ਨੂੰ ਜੋ ਆਰਗੇਨਾਈਜ਼ਡ ਨਹੀਂ ਹੈ, ਕਰਮ-ਕਾਂਡਾਂ ਦੇ ਮੱਕੜ ਜਾਲ ਵਿੱਚ ਬੁਰੀ ਤਰ੍ਹਾਂ ਫਸਿਆ ਪਿਆ ਹੈ। ਗੁਰਬਾਣੀ ਅਨੁਸਾਰ ਸੁਧਾਰ ਕਰਨ ਦੀ ਬਹੁਤ ਲੋੜ ਹੈ। ਕੌਮ ਦੀ ਸਾਰੀ ਸ਼ਕਤੀ ਜ਼ਾਇਆ ਜਾ ਰਹੀ ਹੈ ਤੇ ਸਿੱਖ ਧਰਮ ਆਪਣਾਂ ਵਜੂਦ ਖਤਮ ਹੋਣ ਦੇ ਕਗਾਰ 'ਤੇ ਆ ਗਿਆ ਹੈ। ਗੁਰਬਾਣੀ ਦਾ ਫੁਰਮਾਨ ਹੈ: **ਜਗਿ ਗਿਆਨੀ ਵਿਰਲਾ ਅਚਾਰੀ, ਜਗਿ ਪੰਡਿਤ ਵਿਰਲਾ ਵਿਚਾਰੀ॥ ਬਿਨ ਸਤਿਗੁਰ ਭੇਟੇ ਸਭ ਫਿਰੈ ਅਹਿੰਗਾਰੀ॥** *(ਅੰਗ 413)*

ਧਰਮ ਪਰਚਾਰਕ ਕੌਮ ਦਾ ਸਰਮਾਇਆ ਹੁੰਦੇ ਹਨ। ਕਿਸੇ ਵੀ ਧਰਮ ਜਾਂ ਕੌਮ ਦੀ ਮਜ਼ਬੂਤੀ ਇਨ੍ਹਾਂ 'ਤੇ ਨਿਰਭਰ ਕਰਦੀ ਹੈ। ਸਿੱਖ ਕੌਮ ਦਾ ਫਲਸਫਾ (ਸ੍ਰੀ ਗੁਰੂ ਗ੍ਰੰਥ ਸਾਹਿਬ) ਸੱਚ 'ਤੇ ਅਧਾਰਤ ਹੈ। **ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ**॥956॥ ਸਿੱਖ ਧਰਮ ਯੂਨੀਵਰਸਲ ਧਰਮ ਹੈ ਤੇ ਸਾਰੀ ਮਨੁੱਖਤਾ ਤੇ ਰਚਨਾਂ ਨੂੰ ਬਿਨਾਂ ਭੇਦ ਭਾਓ ਆਪਣੀ ਨਿੱਘੀ ਗੋਦ ਵਿੱਚ ਸਵੀਕਾਰਦਾ ਹੈ। ਪਰ ਅੱਜ ਢਹਿੰਦੀਆਂ ਕਲਾਂ ਵੱਲ ਜਾ ਰਿਹਾ ਹੈ। ਸਿੱਖ ਧਰਮ ਦੀ ਵਿਚਾਰਧਾਰਾ ਤਾਂ ਦੂਰ ਦੀ ਗੱਲ ਹੈ, ਸਿੱਖੀ ਸਰੂਪ ਹੀ ਗਾਇਬ ਹੁੰਦਾ ਜਾ ਰਿਹਾ ਹੈ, ਖਾਸ ਤੌਰ 'ਤੇ ਪੰਜਾਬ ਵਿੱਚ, ਜਿੱਥੇ ਗੁਰੂ ਸਾਹਿਬਾਨਾਂ ਤੇ ਕੌਮ ਦੇ ਸੂਰਬੀਰਾਂ ਨੇ ਅਨੇਕਾਂ, ਕੁਰਬਾਨੀਆਂ ਦੇ ਕੇ ਸਿਰਜਨਾਂ ਕੀਤੀ ਸੀ। ਇਥੋਂ ਤੱਕ ਸਾਡੇ ਆਮ ਵੀਰ/ਭੈਣਾਂ ਆਪ ਦੇ ਨਾਵਾਂ ਨਾਲ 'ਸਿੰਘ' ਜਾਂ 'ਕੌਰ' ਲਗਾਉਣਾ ਭੀ ਹਾਨੀ ਸਮਝਦੇ ਹਨ। ਇਨ੍ਹਾਂ ਨੂੰ ਸ਼ਾਇਦ ਇਹ ਨਹੀਂ ਪਤਾ ਕਿ ਇਹ ਉਪਾਧੀ ਜੁਗਾਂ ਬਾਅਦ ਸੀਸ ਭੇਟ ਕਰਕੇ ਪ੍ਰਾਪਤ ਹੋਈ ਸੀ। ਬੜੇ ਹੀ ਦੁੱਖ ਵਾਲੀ ਗੱਲ ਹੈ। ਸਾਡੀ ਪਹਿਚਾਣ ਹੀ ਨਾ ਰਹੀ ਤਾਂ ਬਾਕੀ ਕੀ ਰਹਿ ਜਾਵੇਗਾ ?

ਇਸ ਦਾ ਮੂਲ ਕਾਰਨ ਪ੍ਰਚਾਰ ਤੇ ਆਚਾਰ ਦੀ ਘਾਟ ਹੈ। ਜਿੰਨਾਂ ਗਿਆਨ ਵਿੱਚ ਵਾਧਾ ਹੋਇਆ ਹੈ ਅਚਾਰ ਵਿੱਚ ਗਿਰਾਵਟ ਆਈ ਹੈ। ਮੈਂ ਨਿਰਸੰਕੋਚ ਜਾਂ ਝਿੱਜਕ ਦੇ ਕਹਿੰਦਾ ਹਾਂ ਕਿ ਇਸ ਗਿਰਾਵਟ ਦਾ ਕਾਰਨ ਸਾਡੇ ਧਰਮ ਪ੍ਰਚਾਰਕ ਗਿਆਨੀ, ਕਥਾਵਾਚਕ, ਕੀਰਤਨੀਏ ਜੱਥੇ ਆਦਿ ਹਨ। ਇਹ ਸਿੱਖ ਧਰਮ ਦੇ ਫਲਸਫੇ ਨੂੰ ਵੇਚਦੇ ਫਿਰਦੇ ਹਨ ਬੇਮੁਹਾਰੇ। ਇਨ੍ਹਾਂ 'ਤੇ ਸ਼੍ਰੋਮਣੀ ਕਮੇਟੀ ਦਾ ਕੋਈ ਕੰਟਰੋਲ ਨਹੀਂ ਹੈ। ਜਿਸ ਕਿਸੇ ਨੂੰ ਬੇਨਤੀ ਕਰਦੇ ਹਾਂ ਸਾਡੇ ਗੁਰਦੁਆਰਾ ਸਾਹਿਬ ਆਉਣ ਵਾਲੇ ਗੁਰਮੁਖ ਤੇ ਸਿੱਖ ਫਲਸਫੇ ਦੀ ਵਿਚਾਰਧਾਰਾ/ ਇਤਿਹਾਸ ਸੰਗਤ ਨੂੰ ਜਾਣਕਾਰੀ ਕਰਵਾਉਣ ਲਈ ਸੱਦ ਦੇ ਹਾਂ ਤਾਂ ਜਵਾਬ ਮਿਲਦਾ ਹੈ ਕਿ ਇਸ ਪੁਰਬ 'ਤੇ ਮੈਂ U.K/U.S.A/Canada ਆਦਿ ਸਿੱਖ ਸੰਗਤ ਵਲੋਂ ਤਾਂ ਪਹਿਲਾਂ ਹੀ ਬੁੱਕ ਹਾਂ। ਮਾਫੀ ਚਾਹੁੰਦਾ ਹਾਂ। ਖਾਸ ਤੌਰ 'ਤੇ ਜੋ ਪ੍ਰਸਿੱਧ ਕਥਾਵਾਚਕ ਹਨ ਤੇ ਇਹ ਗੱਲ ਮੇਰੇ ਨਾਲ ਹਕੀਕਤ 'ਚ ਵਾਪਰੀ ਹੈ। ਇਹ ਤਾਂ ਫੋਨ ਹੀ ਬੰਦ ਕਰ ਦਿੰਦੇ ਹਨ ਤੇ ਗੱਲ ਸੁਣਕੇ ਹੀ ਰਾਜ਼ੀ ਨਹੀਂ ਹਨ।) ਇਨ੍ਹਾਂ ਨੂੰ ਕੋਈ ਪੁੱਛਣ ਵਾਲਾ ਹੋਵੇ ਤੇ ਪੁੱਛੇ ਕਿ ਤੁਸੀਂ ਪੰਜਾਬ (ਜੋ ਸਿੱਖੀ ਦਾ ਕੇਂਦਰ ਹੈ) ਦਾ

***ਬਾਕੀ ਸਫਾ 46 'ਤੇ***

*ਮਿੰਨੀ ਕਹਾਣੀ*

# ਮਾਡਰਨ ਸਿਆਸਤ

*ਬਹਾਦਰ ਸਿੰਘ ਗੋਸਲ*
*9876452223*

ਸਿਆਲ ਦੀ ਰੁਤੇ, ਨਿਕਲੀ ਚੰਗੀ ਧੁੱਪ ਵਿੱਚ ਕੁਰਸੀ ਤੇ ਬੈਠਾ ਜਗੀਰਦਾਰ ਜਗਤਾਰ ਸਿੰਘ ਤਾਜਾ ਅਖ਼ਬਾਰ ਪੜ੍ਹ ਰਿਹਾ ਸੀ ਕਿ ਉਥੇਂ ਰਾਜਨੀਤੀ ਵਿਚ ਦਿਲਚਸਪੀ ਰੱਖਣ ਵਾਲਾ ਰਾਮ ਪਿਆਰੇ ਪਹੁੰਚ ਗਿਆ। ਰਾਮ ਪਿਆਰੇ ਬੋਲਿਆ " ਸਰਦਾਰ ਜੀ, ਅਖ਼ਬਾਰ ਪੜ੍ਹ ਰਹੇ ਹੋ,? ਲਗਦਾ ਰਾਜਨੀਤੀ ਦੀਆਂ ਤਾਜਾਂ ਖ਼ਬਰਾਂ ਹੋਣਗੀਆਂ, ਨਾਲੇ ਮੈਂ ਵੀ ਤਾਂ ਤੁਹਾਡੇ ਨਾਲ ਸਿਆਸਤ ਦੀ ਹੀ ਗੱਲ ਕਰਨ ਆਇਆ ਹਾਂ", ਜਗਤਾਰ ਸਿੰਘ ਨੇ ਅਖ਼ਬਾਰ ਪੜ੍ਹਨਾ ਬੰਦ ਕੀਤਾ ਅਤੇ ਪੁੱਛਿਆ, "ਸਿਆਸਤ ਦੀ ਗੱਲ ਮੇਰੇ ਨਾਲ, ਅਜਿਹੀ ਕਿਹੜੀ ਗੱਲ ਏ ਰਾਮ ਪਿਆਰੇ"।

ਹੁਣ ਰਾਮ ਪਿਆਰੇ ਨੇ ਪੂਰਾ ਗੰਭੀਰ ਹੋ ਕੇ ਕਿਹਾ, "ਜਨਾਬ * ਵੋਟਾਂ ਆ ਗਈਆਂ, ਵੋਟਾਂ*" "ਭਾਈ ਫਿਰ ਕੀ ਹੋਇਆ ਵੋਟਾਂ ਤਾਂ ਆਉਂਦੀਆਂ-ਜਾਂਦੀਆਂ ਰਹਿੰਦੀਆਂ ਹਨ ਜਿਸ ਦਿਨ ਪੈਣਗੀਆਂ, ਜਾ ਕੇ ਪਾ ਆਵਾਂਗੇ", ਜਗੀਰਦਾਰ ਨੇ ਉਤਰ ਦਿੱਤਾ, ਰਾਮ ਪਿਆਰੇ ਨੇ ਕੁਝ ਚਿਰ ਰੁਕ ਕੇ ਫਿਰ ਕਿਹਾ, "ਸਰਦਾਰ ਜੀ ਇਹ ਵੋਟਾਂ ਖਾਸ ਹਨ, ਇਸ ਵਾਰੀ ਤੁਹਾਨੂੰ, ਸ੍ਰ. ਬਲਕਾਰ ਸਿੰਘ ਦੇ ਮੁਕਾਬਲੇ ਖੜ੍ਹਾ ਕਰਨਾ ਹੈ, ਮੇਰੀ ਨੇਤਾ ਜੀ ਨਾਲ ਗੱਲ ਹੋਈ ਏ, ਕਿਉਂਕਿ ਬਲਕਾਰ ਸਿੰਘ ਤੁਹਾਡੀ ਜਾਤ ਬਰਾਦਰੀ ਦੇ ਹਨ ਅਤੇ ਤੁਹਾਡੀਆਂ ਰਿਸ਼ਤੇਦਾਰੀਆਂ ਵੀ ਸਾਂਝੀਆਂ ਹਨ, ਇਸ ਲਈ ਤੁਹਾਡੀਆਂ ਵੋਟਾਂ ਵੀ ਸਾਂਝੀਆਂ ਹਨ, ਬਸ ਤੁਸੀਂ ਤਿਆਰੀ ਕਰ ਲਵੋ। ਨੇਤਾ ਜੀ ਵੀ ਇਸੇ ਇਲਾਕੇ ਤੋਂ ਸ੍ਰ. ਬਲਕਾਰ ਸਿੰਘ ਵਿਰੁਧ ਚੋਣ ਲੜਨਗੇ।" ਇਹ ਸੁਣ ਸ੍ਰ. ਜਗਤਾਰ ਸਿੰਘ ਹੱਸ ਪਿਆ ਅਤੇ ਕਿਹਾ , ||||ਜੇ ਨੇਤਾ ਜੀ ਚੋਣ ਲੜ ਰਹੇ ਹਨ ਤਾਂ ਮੇਰੀ ਕੀ ਲੋੜ? ਰਾਮ ਪਿਆਰੇ ਨੇ ਫਿਰ ਹੱਸਦਿਆ ਕਿਹਾ, ਜੀ ਲੋੜ ਹੈ, ਸ੍ਰ. ਬਲਕਾਰ ਸਿੰਘ ਦੀਆਂ ਵੋਟਾਂ ਤੋੜਨ ਦੀ, ਤੁਹਾਡੀ ਇਲਾਕੇ ਵਿਚ ਚੰਗੀ ਠਾਠ ਹੈ ਅਤੇ ਨੇਤਾ ਜੀ ਕਹਿੰਦੇ ਹਨ ਕਿ ਤੁਸੀਂ ਹੀ ਹੋ ਜੋ ਬਲਕਾਰ ਸਿੰਘ ਦੀਆਂ ਵੱਧ ਤੋਂ ਵੱਧ ਵੋਟਾਂ ਤੋੜ ਸਕਦੇ ਹੋ ਨਾਲੇ ਇਹ ਗੱਲ ਰਾਜ਼ ਦੀ ਹੈ ਕਿ ਨੇਤਾ ਜੀ ਸਾਨੂੰ ਇਸ ਬਦਲੇ ਤਿੰਨ ਕਰੋੜ ਰੁਪਏ ਦੇਣਗੇ, ਇਕ ਕਰੋੜ ਮੇਰਾ, ਇਕ ਕਰੋੜ ਇਲੈਕਸ਼ਨ ਦਾ ਖਰਚਾ ਅਤੇ ਇਕ ਕਰੋੜ ਤੁਹਾਡਾ ਸ਼ੁੱਧ ਮੁਨਾਫਾ।

ਇਹ ਸੁਣ ਸ੍ਰ. ਜਗਤਾਰ ਸਿੰਘ ਦੁਬਿੱਤੀ ਵਿਚ ਪੈ ਗਿਆ ਅਤੇ ਕਿਹਾ, "ਨਹੀ ਭਾਈ, ਆਪਾ ਨਹੀਂ ਲੜਨੀ ਚੋਣ, ਜੇ ਹਾਰ ਗਏ, ਤਾਂ ਬੇਇੱਜਤੀ ਹੋ ਜਾਊ"। ਰਾਮ ਪਿਆਰੇ ਉਚੀ ਉਚੀ ਹੱਸਣ ਲੱਗਿਆ, "ਸਰਦਾਰ ਜੀ ਮਾਡਰਨ ਸਿਆਸਤ ਵਿਚ ਇੱਜਤ ਅਤੇ ਬੇਇਜਤੀ ਵਾਲੀਆਂ ਕੋਈ ਗੱਲਾਂ ਨਹੀਂ ਹੁੰਦੀਆਂ, ਸਿਰਫ ਮੁਨਾਫਾ ਦੇਖਿਆ ਜਾਂਦਾ ਹੈ। ਮੈਂ, ਤਾਂ ਜੀ ਤੁਹਾਡੀ ਪਾਰਟੀ ਦਾ ਨਾਂ ਵੀ ਸੋਚ ਲਿਆ ਏ, ਵੀ.ਟੀ.ਪੀ। ਸ੍ਰ. ਜਗਤਾਰ ਸਿੰਘ ਨੇ ਹੈਰਾਨ ਹੋਕੇ ਪੁੱਛਿਆ, "ਇਹ ਕੀ ਪਾਰਟੀ ਹੋਈ – ਵੀ.ਟੀ.ਪੀ ?", ਤਾਂ ਰਾਮ ਪਿਆਰੇ ਨੇ ਥੋੜੀ ਅੰਗਰੇਜ਼ੀ ਘੋਟਦੇ ਹੋਏ ਦੱਸਿਆ, "ਵੋਟਾਂ ਤੋੜ ਪਾਰਟੀ", ਬਸ ਆਪਾ ਤਾਂ ਵੋਟਾਂ ਤੋੜਨੀਆਂ ਨੇ ਜੀ। ਹੁਣ ਸ੍ਰ. ਜਗਤਾਰ ਸਿੰਘ ਵੀ ਗੰਭੀਰ ਹੋ ਗਿਆ ਅਤੇ ਬੋਲਿਆ, "ਜੇ ਉਤੇ ਵਾਲੇ ਬਾਬਿਆ ਦੀ ਮਿਹਰ ਹੋ ਗਈ ਅਤੇ ਮੈਂ ਜਿੱਤ ਗਿਆ ਤਾਂ ਕੀ ਬਣੂ? ਰਾਮ ਪਿਆਰੇ ਖੁਸ਼ ਹੋਇਆ ਤੇ ਕਿਹਾ , "ਜੀ ਫਿਰ ਤਾਂ ਪਾਉ-ਬਾਰਾਂ, ਨੇਤਾ ਜੀ ਤੁਹਾਨੂੰ ਆਪਣੀ ਪਾਰਟੀ ਵਿੱਚ ਮਿਲਾਉਣ ਲਈ ਪੰਜ ਕਰੋੜ ਦੇਣਗੇ"। ਪਰ ਫਿਰ ਮੇਰਾ ਹਿੱਸਾ ਨਾ ਭੁੱਲਣਾ। ਹੁਣ ਦੋਵੇ ਹੱਸ ਪਏ ਅਤੇ ਕੁਝ ਦਿਨਾਂ ਬਾਅਦ ਹੀ ਵੀ.ਟੀ.ਪੀ ਦੇ ਝੰਡੇ ਅਤੇ ਬੈਨਰ ਬਨਣੇ ਸ਼ੁਰੂ ਹੋ ਗਏ।

—0—

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਪੂਰੀ ਆਜ਼ਾਦੀ ❀

ਸਾਡਾ ਮੁਲਕ ਆਜ਼ਾਦ ਹੈ ਅੱਜ ਯਾਰੋ !
ਚਾਹੀਏ, ਕਿਤੇ ਵੀ ਆ ਤੇ ਜਾ ਸਕਦੇ।
ਅਸੀਂ ਡੁੱਬ ਸਕਦੇ ਅਸੀਂ ਤਰ ਸਕਦੇ,
ਅਸੀਂ ਭੁੱਕੀ ਅਫੀਮ ਹਾਂ ਖਾ ਸਕਦੇ।
ਕਾਲਾ ਧਨ ਹਾਂ ਅਸੀਂ ਛੁਪਾ ਸਕਦੇ,
ਅਸੀਂ ਦੂਣੀ ਆਬਾਦੀ ਵਧਾ ਸਕਦੇ।
ਸਾਨੂੰ ਪੂਰੀ ਆਜ਼ਾਦੀ ਹੈ ਕੈਲਵੀ ਜੀ !
ਜਾਂਦੀ ਮੌਤ ਨੂੰ ਅਸੀਂ ਬੁਲਾ ਸਕਦੇ।

----- 0 -----

### ❀ ਕੀ ਕਰੀਏ ? ❀

ਸੁਹਜ, ਸਹਿਜ ਤੇ ਸਿਰਜਣਾ ਤੋਂ ਸੱਖਣੀ,
ਓਸ ਜਾਹਿਲ ਜਵਾਨੀ ਦਾ ਕੀ ਕਰੀਏ ?
ਚੋਰੀ, ਯਾਰੀ ਬਦਮਾਸ਼ੀ ਸਿਖਾਏ ਜਿਹੜੀ,
ਹੋਛੀ ਮੱਤ ਹੈਵਾਨੀ ਦਾ ਕੀ ਕਰੀਏ ?
ਜਿਹੜੀ ਵਿੱਚ ਬਾਜ਼ਾਰ ਦੇ ਚਲਣੀ ਨਹੀਂ,
ਓਸ ਖੋਟੀ ਜਵਾਨੀ ਦਾ ਕੀ ਕਰੀਏ ?
ਅੰਮ੍ਰਿਤ ਛੱਡ ਕੇ ਕੈਲਵੀ ਬਿਖ ਖਾਵੇ,
ਐਸੀ ਅਕਲ ਸ਼ੈਤਾਨੀ ਦਾ ਕੀ ਕਰੀਏ ?

----- 0 -----

### ❀ ਫੇਰ ਕੰਘਾ ❀

ਬੋਲ ਝੂਠ ਪਾਪ ਕਰ ਤੂੰ ਭਾਵੇਂ ਲਾਹ ਦੇ,
ਮਨ ਤੋਂ ਚਿੰਤਾ ਤੇ ਤੂੰ ਸੰਗਾ।
ਜਾ ਸੰਗ ਨਾਲ ਦੇਵੀ ਦੇ ਦਰਸ਼ਨਾਂ ਨੂੰ,
ਟੁੱਭੀ ਲਾ ਤੂੰ ਜਾ ਕੇ ਵਿੱਚ ਗੰਗਾ,
ਦੇਹ ਧੋਤਿਆ ਧੁਲੇ ਨਾ ਮਨ ਐਪਰ,
ਲੈਣਾ ਛੱਡ ਦੇ ਯਾਰ ! ਤੂੰ ਇਹ ਪੰਗਾ।
ਲਾਹ ਦੇ ਚੀਥੜੇ ਪਹਿਨੇ ਜੋ ਰੂਹ ਉੱਤੇ,
ਉਲਝੇ ਮਨ 'ਚ ਫੇਰਿਆ ਕਰ ਕੰਘਾ।

----- 0 -----

### ❀ ਕਿਉਂ ਪੀਂਦਾ ਹਾਂ ? ❀

ਪੂਰੀ ਬੋਤਲ ਮੈਂ ਡੱਫਦਾ ਇਸ ਲਈ ਹਾਂ,
ਤਾਂ ਕਿ ਛੇਤੀ ਮੈਂ ਅਗਲੇ ਜਹਾਨ ਜਾਵਾਂ।
ਓਥੇ ਮੱਲਾਂ ਸਵਰਗ ਵਿੱਚ ਨਵੀਂ ਕੋਠੀ,
ਓਥੇ ਲੈ ਕੇ ਨਵਾਂ ਸਾਮਾਨ ਜਾਵਾਂ।
ਦਿੱਤੇ ਏਸ ਦੁਨੀਆਂ ਮੈਨੂੰ ਦੁੱਖ ਭਾਰੀ,
ਕਿਉਂ ਫਿਰ ਬਣ ਕੇ ਮੈਂ ਇਨਸਾਨ ਜਾਵਾਂ ?
ਬੀਵੀ ਬੱਚਿਆਂ ਨੂੰ ਕੁੱਟਦਾਂ ਕੈਲਵੀ ਤਾਂ,
ਮਗਰ ਪੈਣ ਨਾ, ਕੱਲੀ ਲੈ ਜਾਨ, ਜਾਵਾਂ।

----- 0 -----

### ❀ ਸਾਡਾ ਮਿੱਠਾ ਦੇਸ਼ ❀

ਨਾ ਹੀ ਦੇਸ਼ ਮਾੜਾ, ਨਾ ਹੀ ਲੋਕ ਮਾੜੇ,
ਸਾਨੂੰ ਮਿਲੀਆਂ ਸਰਕਾਰਾਂ ਹੀ ਮਾੜੀਆਂ ਨੇ।
ਢੂੰਡ ਢੂੰਡ ਕੇ ਇਨ੍ਹਾਂ ਸੰਸਾਰ ਵਿੱਚੋਂ,
ਏਥੇ ਲੱਖ ਮੁਸੀਬਤਾਂ ਵਾੜੀਆਂ ਨੇ।
ਨੀਤ ਲੁੱਟਣ ਦੀ ਸਵੈਹਿੱਤ ਪਾਲਦੇ ਨੇ,
ਦੇਗਾਂ ਦੁੱਖ ਦੀਆਂ ਹਾਕਮਾਂ ਚਾੜ੍ਹੀਆਂ ਨੇ।
ਦੇਸ਼, ਕੈਲਵੀ ! ਸੰਤਰੇ ਜਿਹਾ ਮਿੱਠਾ,
ਵੰਨ ਵੰਨ ਦੀਆਂ ਜੁੜੀਆਂ ਫਾੜੀਆਂ ਨੇ।

----- 0 -----

# ਦਾਨਾ: ਭਾਈ ਮਰਦਾਨਾ

*ਰਾਮ ਲਾਲ ਮਹਿੰਮੀ*
*094160-06798*

ਦਾਨਾ ਤਾਂ ਆਖਰ ਹੁੰਦਾ ਹੈ ਦਾਨਾ ਹੀ ਬੰਦਾ,
ਕੀ ਹੋਇਆ ਜੇ ਕਰ ਘਰ ਬੰਦੇ ਦੇ ਸਰਦਾਨਾ।
ਦਾਨੇ ਦੀ ਪਛਾਣ ਵੀ ਦਾਨਾ ਕਰਦਾ ਹੈ ਕੋਈ,
ਨਾਨਕ ਨੇ ਕਿਹਾ ਦਾਨਾ ਨਾ ਤੂੰ ਤਾਂ ਮਰਦਾਨਾ।

ਮਰਦਾਨਾ ਤਲਵੰਡੀ ਰਾਏ ਭੋਏ ਦਾ ਡੂਮ ਸੀ,
ਜਿਥੇ ਗੁਰੂ ਨਾਨਕ ਦਾ ਅਵਤਾਰ ਹੋਇਆ ਸੀ।
ਸੀ ਇਕੋ ਜਿਹਾ ਕੱਦ ਕਾਫਤੇ ਕੱਠੇ ਹੀ ਖੇਲ ਦੇ,
ਗੁਰੂ ਦਾ ਉਹ ਲੰਗੋਟੀਆ ਯਾਰ ਹੋਇਆ ਸੀ।

ਕਿਸ ਹਾਮੀ ਭਰੀ ਸੀ ਨਾਲ ਗੁਰਾਂ ਦੇ ਜਾਣਦੀ,
ਉਹ ਮਰਦਾਨਾ ਸੀ ਜੋ ਤਿਆਰ ਹੋਇਆ ਸੀ।
ਨ ਦੀਨ ਦੀ ਨ ਦੁਨਿਆਂ ਦੀ ਫਿਕਰ ਸੀ ਕੀਤੀ,
ਨ ਕਦੇ ਪਛਤਾਇਆ ਤੇ ਨ ਕਦੇ ਰੋਇਆ ਸੀ।

ਥਾਂ ਥਾਂ ਤੇ ਗੁਰਾਂ ਦੇ ਮਰਦਾਨਾ ਨਾਲ ਜਾਂਦਾ ਸੀ,
ਝੋਲੇ ਪਾ ਜ਼ਰੂਰੀ ਚੀਜ਼ਾਂ ਰੱਖ ਮੋਢੇ ਤੇ ਰਬਾਬ।
ਸੰਤਾਂ-ਭਗਤਾਂ ਦੀਆਂ ਗੋਸਠਾਂ ਦਾ ਉਹ ਗਵਾਹ,
ਉਹੋ ਗੁਰਾਂ ਦਾ ਸਿੱਖ ਸੀ ਪ੍ਰੇਮ ਬੇ-ਹਿਸਾਬ।

ਭੁੱਖਣ ਭਾਣੇ ਬਿਨਾ ਪਾਣੀ, ਡਿਗਦੇ ਢਹਿੰਦੇ,
ਕਦੇ ਉਸ ਨੇ ਆਪਣੇ ਪੈਰ ਪਿਛੇ ਨ ਖਿੱਚੇ।
ਭੁੱਲ ਲਗੀ ਤਾਂ ਜੀਣ ਲਈ ਰੋਟੀ ਮੰਗੀ ਜ਼ਰੂਰ,
ਛੱਡ ਕੇ ਗੁਰਾਂ ਦਾ ਪੱਲਾ ਕਦੇ ਨਾ ਆਏ ਵਿੱਚੇ।

ਭੁੱਖ ਤਾਂ ਭਾਵੇਂ ਲਗੇ ਉਹ ਭੁੱਖੜ ਨਹੀਂ ਸੀ,
ਗਰੀਬੀ ਸੀ ਘਰੇ ਕਦੇ ਕੋਈ ਚੀਜ਼ ਨਾ ਮੰਗੀ।
ਕਿਹਾ ਬਾਬਰ ਨੂੰ ਗੁਰਾਂ ਬਹੁਤ ਬੜਾ ਜਾਬਰ,
ਬਿਨਾ ਮੰਗੇ ਸਤ ਪੁਸ਼ਤੀ ਕਲਗੀ ਗਲੇ ਟੰਗੀ।

ਉਹ ਅਨਪੜ੍ਹ ਸੀ ਭਾਵੇਂ ਸੀ ਸੰਗੀਤ ਦਾ ਮਾਹਰ,
ਉਭੱੜ-ਖਾਬੜ ਲੀਹੀਂ ਗਾਵੇ ਹੋਰ ਵੀ ਬਾਣੀ।
ਮੰਨੇ ਨਾ ਮੰਲੋ ਲਾਈ ਰੱਖਦਾ ਸੀ ਗੁਰਾਂ ਦਾ ਮਨ,
ਬਚਪਨੋਂ ਭਰਦਾ ਰਿਹਾ ਉਹ ਗੁਰਾਂ ਦਾ ਪਾਣੀ।

ਮਰਦਾਨੇ ਡੂੰਮ ਦੀ ਧੀ ਦਾ ਵਿਆਹ ਆਇਆ,
ਕੌਣ ਜਾਣਦਾ ਮਰਦਾਨੇ ਦਾ ਸਰਦਾ ਸੀ-ਨਾ ਸੀ।
ਕਹਿਣ ਗੁਰੂ ਨਾਨਕ ਆਪੇ ਮੇਹਰ ਕੀਤੀ ਸੀ,
ਸਤੇ-ਬਲਵੰਡੇ ਮੰਗੀ, ਮਰਦਾਨੇ ਮੰਗੀ ਨਾ ਸੀ।

ਏਡਾ ਗੁਰਾਂ ਦਾ ਸੇਵਕ ਅਤੇ ਸੱਚਾ ਪ੍ਰਚਾਰਕ,
ਬਾਣੀ ਗੁਰੂ-ਸੰਤਾਂ ਦੀ ਖੁਦ ਦੀ ਗੰਦਾ ਹੋਊ।
ਪਰ ਗਲੇ ਤਿਲ ਲਭਿਆ ਕੁਝ ਨਾ ਕਿਸੇ ਨੂੰ,
ਗੁਰੂ ਗ੍ਰੰਥ ਵਿੱਚ ਨਾ ਹੈ ਪਰ ਮੰਨੇ ਨਹੀਂ ਕੋਊ।

ਸੇਵਾ ਤਾਂ ਬੜੀ ਕੀਤੀ ਗੁਰਾਂ ਦੀ ਮਰਦਾਨੇ ਨੇ,
ਘਰ ਤਿਆਗ ਦਿਤਾ ਗੁਰਾਂ ਨੂੰ ਚੁੰਭੜਿਆ।
ਦਾਨ ਤਾਂ ਮੋਇਆ-ਮਰਦਾਨਾ ਨਾ ਮੋਇਆ,
ਕਿਤੇ ਬਾਣੀਆਂ ਦੇ ਵਿੱਚ ਉਹੋ ਖੁੱਭ ਗਿਆ।

ਐਵੇਂ ਹੀ ਭੁੱਲੇ ਜਾਂ ਭੁਲਾ ਦਿੱਤਾ ਹੈ ਨਾਨਕ,
ਬਾਲਾ ਹੋਇਆ ਨਾ ਹੋਇਆ ਮਰਦਾਨਾ ਸੀ।
ਗੁਰੂ ਨਾਨਕ ਧੰਨੀ ਘਰੋਂ ਤੇ ਧੰਨੀ ਪਰਸੋਂ ਸੀ,
ਮਰਦਾਨੇ ਘਰੇ ਭੰਗ ਭੁੰਜੇ ਤੇ ਸਰਦਾ ਨਾ ਸੀ।

ਐਸੇ ਹਾਲੀਂ ਵੀ ਨਾ ਛਡਿਆ ਗੁਰੂ ਦਾ ਸਾਥ,
ਕੋਂ ਲਭੋਗੇਫੇ ਐਸੇ ਬੰਦਿਆਂ ਦਾ ਇਤਿਹਾਸ।
ਗੁਰਾਂ ਦੇ ਸਾਥੀਆਂ ਨੂੰ ਏ ਭੁੱਲਣਾ ਨਾ ਚੰਗਾ,
ਰੱਬਾ ! ਸਦਾ ਰਹੇ ਗੁਰੂ ਗ੍ਰੰਥ ਵਿੱਚ ਵਿਸ਼ਵਾਸ਼।

—0—

## ਬਾਬੇ ਗੀਤ

*ਜਸਪਿੰਦਰ ਬਦੇਸ਼ਾ,*
***9888621205***

ਖੁਦ ਜ਼ਿੰਦਗੀ ਜਿਉਣ ਦਾ ਨਾ ਜਾਣਦੇ ਕੋਈ ਵੱਲ,
ਕਿੰਝ ਹੋਰਾਂ ਵਾਲੇ ਮਸਲੇ ਉਹ ਕਰਨਗੇ ਹੱਲ,
ਜਿਨ੍ਹਾਂ ਦੀਆਂ ਬੁੱਕਲਾਂ 'ਚ ਹਨੇਰ, ਫਿਰਨ ਪ੍ਰਭਾਤ ਵੰਡਦੇ...

ਬਾਬੇ ਨਸ਼ਿਆਂ 'ਤੇ ਭਰਮਾਂ ਦੀ ਦਾਤ ਵੰਡਦੇ...
ਫੇਰਨ ਹੱਥਾਂ ਵਿੱਚ ਮਾਲਾ ਪਿੰਡੇ ਮਲਣ ਭਬੂਤੀਆਂ,
ਲੋਕਾਈ ਭਰਮਾਂ 'ਚ ਪਾਉਣ ਚਾਲਾਂ ਚੱਲਣ ਕਸੂਤੀਆਂ,
ਮੁੰਡਾ ਜੰਮਣ ਦੀ ਪੁੜੀ ਨੇ ਸੌਗਾਤ ਵੰਡਦੇ...
ਬਾਬੇ ਨਸ਼ਿਆਂ ਤੇ ਭਰਮਾਂ ਦੀ......

ਸਿਰੇ ਦੇ ਨਸ਼ੱਈ ਡੇਰਿਆਂ 'ਚ ਸੇਵਾਦਾਰ ਰੱਖੇ ਨੇ,
ਪੰਜ-ਸੱਤ ਚੇਲੀਆਂ ਤੇ ਨਾਲੇ ਪਹਿਰੇਦਾਰ ਰੱਖੇ ਨੇ,
ਛੱਡੋ ਮੌਤ ਵਾਲਾ ਡਰ, ਬੋਲ ਅਗਿਆਤ ਵੰਡਦੇ....
ਬਾਬੇ ਨਸ਼ਿਆਂ ਤੇ ਭਰਮਾਂ ਦੀ ....

ਆਉਣ ਪਿੰਡਾਂ ਦੀਆਂ ਬੁੜੀਆਂ ਵੀ ਬੰਨ੍ਹ-ਬੰਨ੍ਹ ਟੋਲੀਆਂ
ਸੋਹਲੇ ਬਾਬਾ ਜੀ ਦੇ ਗਾਉਣ, ਬਣ ਖੇਡਦੀਆਂ ਡੋਲੀਆਂ,
ਸਰੂਰ ਵਿੱਚ ਆ ਕੇ ਚਿਮਟੇ ਦੇ ਨਾਲ ਚੰਡਦੇ,
ਬਾਬੇ ਨਸ਼ਿਆਂ ਤੇ ਭਰਮਾਂ ਦੀ.........

ਪੰਜਾਬ ਵਿੱਚ ਸੁਰ ਬੜੀ ਉੱਚੀ ਭਰਮਾਂ ਦੇ ਰਾਗ ਦੀ,
'ਜਸਪਿੰਦਰ' ਤਰਕ ਵਾਲੀ ਸਾਡੀ ਕਾਹਤੋਂ ਸੋਚ ਨਹੀਓਂ ਜਾਗਦੀ,
ਆਖਰ ਕਦੋਂ ਤੱਕ ਰਹਿਣਗੇ ਪਾਖੰਡੀ ਨਾਗ ਵਾਂਗ ਡੰਗਦੇ....
ਬਾਬੇ ਨਸ਼ਿਆਂ ਤੇ ਭਰਮਾਂ ਦੀ......

—0—

## ਮੈਂ ਸੁਤੰਤਰ ਹਾਂ

*ਚਰਨ ਸੀਚੇਵਾਲਵੀ*
***9888802323***

ਮੈਂ ਸੁਤੰਤਰ ਨਹੀਂ ਹਾਂ
ਮੈਂ ਤਾਂ ਸੁਤੰਤਰ ਹੋਣ ਦਾ ਐਵੇਂ ਦੰਭ ਕਰਦਾ ਹਾਂ।

ਸੁਤੰਤਰ ਤਾਂ ਹਰਾ ਹਰਾ ਖੱਬਲ ਘਾਹ ਹੈ
ਜਿੱਥੇ ਜੀਅ ਕੀਤਾ ਓਥੇ ਉੱਗਿਆ
ਜਿੱਧਰ ਜੀਅ ਕੀਤਾ ਓਧਰ ਫੈਲਿਆ।
ਸੁਤੰਤਰ ਤਾਂ ਫੁੱਲ ਹਨ

ਜੇ ਜੀਅ ਕੀਤਾ ਤਾਂ ਹੱਸਣ ਲੱਗ ਪਏ
ਜੇ ਜੀਅ ਕੀਤਾ ਤਾਂ ਤਿੱਤਲੀਆਂ ਨਾਲ ਹੱਸ ਹੱਸ ਗੱਲਾਂ ਕਰਨ ਲੱਗੇ

ਸੁਤੰਤਰ ਤਾਂ ਰੁੱਖ ਹਨ
ਜੇ ਵੱਟ ਲੱਗਾ ਤਾਂ ਬੱਦਲਾਂ ਨੂੰ ਵਾਜਾਂ ਮਾਰਨ ਲੱਗੇ
ਜੇ ਠੰਡ ਲੱਗੇ ਤਾਂ ਧੁੱਪੇ ਸੀਆ ਸੇਕਣ ਲੱਗੇ।

ਸੁਤੰਤਰ ਤਾਂ ਹਵਾ ਹੈ
ਜੇ ਜੀਅ ਕੀਤਾ ਤਾਂ ਚੁੱਪ ਰਹੀ
ਜੇ ਜੀਅ ਕੀਤਾ ਤਾਂ ਹਨ੍ਹੇਰੀ ਬਣ ਕੰਨਾਂ 'ਚ ਸ਼ੂਕਣ ਲੱਗੀ।

ਸੁਤੰਤਰ ਤਾਂ ਚੱਕੀਰਾਹਾ ਹੈ
ਜਿਹੜੇ ਮਰਜ਼ੀ ਕੁੱਪ ਦੀ ਬੋਦੀ 'ਚ ਆਪਣਾ ਘਰ ਬਣਾਇਆ
ਜਿਹੜੇ ਮਰਜ਼ੀ ਰੁੱਖ ਦੀ ਟਾਹਣੀ 'ਤੇ ਬੈਠਾ
ਤੇ ਜਿਹੜਾ ਮਰਜ਼ੀ ਓਥੇ ਗੀਤ ਗਾਇਆ।

ਮੈਂ ਸੁਤੰਤਰ ਨਹੀਂ ਹਾਂ
ਮੈਂ ਤਾਂ ਸੁੰਤਤਰ ਹੋਣ ਦਾ ਐਵੇਂ ਦੰਭ ਕਰਦਾ ਹਾਂ।

—0—

# ਦੁਖੀ ਮਨ ਦੀ ਇਬਾਰਤ

*ਅੰਮ੍ਰਿਤ ਕੌਰ ਕੰਬੋਜ*
*98156-67994*

ਬਹੁਤ ਦੁੱਖ ਹੋਇਆ ਹੈ,
ਅੱਜ ਦਿਲ ਬਹੁਤ ਰੋਇਆ ਹੈ,
ਇਨਸਾਨੀਅਤ ਮਰਦੀ ਵੇਖ ਕੇ,
ਬੁੱਧੀ ਜੀਵੀ ਉਦਾਸ ਹੋਏ,
ਸ਼ਰਾਰਤੀ ਅਨਸਰ ਭੂਏ ਚੜ੍ਹੇ,
ਫੂੰ ਫੂੰ ਕਰਦੇ, ਰੱਬ ਤੇ ਹਮਲੇ ਕਰਦੇ,
ਧਰਮਾਂ ਨੂੰ ਮਖੌਲ ਨੇ ਕਰਦੇ,
ਕਦੇ ਰੱਬ ਤੋਂ ਨਹੀਂ ਡਰਦੇ,
ਕਿਸ ਮਿੱਟੀ ਦੇ ਬਣੇ ਨੇ ਇਹ ਲੋਕ ?
ਮਨ ਨੂੰ ਦੁੱਖ ਹੁੰਦਾ ਹੈ ਜਦ ਰੱਬੀ ਬਾਣੀ
ਦੇ ਅੱਖਰਾਂ ਨੂੰ ਗਲੀਆਂ ਵਿੱਚ ਰੁਲਨ ਲਈ,
ਸੁੱਟ ਦਿੱਤਾ ਜਾਂਦਾ ਹੈ। ਦਿਲ ਰੋ ਉਠਦਾ ਹੈ,
ਕੀ ਇਹ ਉਸ ਦੇਸ਼ ਦੇ ਲੋਕ ਹਨ, ਜਿਸ ਦੇਸ਼ ਲਈ
ਰੱਬੀ ਰੂਪ ਮਹਾਂਪੁਰਸ਼ਾਂ ਨੇ ਕੁਰਬਾਨੀਆਂ ਦਿੱਤੀਆਂ ?
ਖ਼ੂਨ ਦੇ ਦੇ ਇਸ ਧਰਤੀ ਨੂੰ ਸਿੰਜਿਆ,
ਇਹ ਕੀ ਜਾਨਣ ਕੁਰਬਾਨੀ ਕੀ ਹੁੰਦੀ ਹੈ ?
ਬਾਂਦਰਾਂ ਵਾਂਗ ਸ਼ਰਾਰਤਾਂ ਕਰਨ ਜਾਣਦੇ ਹਨ, ਬੱਸ
ਸਿਆਸਤ ਇਹੋ ਜਿਹੇ ਕੰਮ ਕਰਾਉਂਦੀ ਹੈ, ਤੇ ਲੋਕ ਮਨਾਂ
ਵਿੱਚ ਪਾੜਾ ਪਾ ਕੇ ਵੋਟ ਦੀ ਰਾਜਨੀਤੀ ਕਰਦੀ ਹੈ।
ਯਾਦ ਰੱਖੋ ! ਲੀਡਰੋ, ਤਪੋਂ ਰਾਜ ਤੇ ਰਾਜੋਂ ਨਰਕ ਤੋਂ
ਘੱਟ ਕੋਈ ਸਜਾ ਨਹੀਂ, ਇਹ ਕੁਦਰਤ ਦਾ ਕਾਨੂੰਨ ਹੈ,
ਜਿਸ ਨੂੰ ਕਦੇ ਸਿਆਸਤੀ ਲੀਡਰਾਂ ਨੇ ਵਾਚਿਆ ਹੀ ਨਹੀਂ।
ਸਾਰੀ ਲੋਕਾਈ ਦੇ ਮਨਾਂ ਨੂੰ ਵਲੂੰਧਰਨ ਵਾਲਿਓ ! ਹੁਣ
ਅੰਤ ਆ ਚੁੱਕਾ ਹੈ, ਰੱਬ ਇਨਸਾਫ ਕਰੇਗਾ,
ਤੇ ਤਿਆਰ ਰਹੋ ਭੁਗਤਨ ਲਈ।

—0—

# ਗੂਠਾ

ਇੱਕ ਸੱਜੇ ਇੱਕ ਖੱਬੇ ਹੱਥ ਦੀ,
ਸ਼ੋਭਾ ਖੂਬ ਵਧਾਉਂਦਾ ਗੂਠਾ।
ਨਿੱਕੀ ਉਮਰੇ ਸਾਰਿਆਂ ਦੇ ਹੀ,
ਚੂਸਣ ਦੇ ਕੰਮ ਆਉਂਦਾ ਗੂਠਾ।
ਜਦ ਕੋਈ ਗੱਭਰੂ ਅਮਲੀ ਬਣਜੇ,
ਤਲੀ ਤੇ ਫਿਰੇ ਘਸਾਉਂਦਾ ਗੂਠਾ।
ਕਿਸੇ ਨੂੰ ਕੱਖੋਂ ਹੌਲਾ ਕਰ ਜੇ,
ਰਾਸ ਕਿਸੇ ਨੂੰ ਆਉਂਦਾ ਗੂਠਾ।
ਜੇ ਕਿਤੇ ਪੈਲੀ ਗਹਿਣੇ ਪੈਜੇ,
ਠੂਠਾ ਹੱਥ ਫੜਾਉਂਦਾ ਗੂਠਾ,
ਉਸ ਵੇਲੇ ਪੈ ਜਾਣ ਪੁਆੜੇ,
ਠੇਂਗਾ ਜਦੋਂ ਦਿਖਾਉਂਦਾ ਗੂਠਾ।
ਚਿੱਟੇ ਦੰਦ ਚਮਕਾ ਕੇ ਛੱਡਦਾ,
ਦਾਤਣ ਜਦੋਂ ਘਸਾਉਂਦਾ ਗੂਠਾ।
ਸਿਰ ਤੇ ਸੋਹਣੀ ਪੱਗ ਸਜਾ ਦਏ,
ਪੂਣੀ ਜਦੋਂ ਕਰਾਉਂਦਾ ਗੂਠਾ।
ਜਦ ਕੋਈ ਸਿਰ ਤੋਂ ਵਾਲ ਕਟਾ ਦਏ,
ਕੰਘੀ ਘਿਰੇ ਘੁਮਾਉਂਦਾ ਗੂਠਾ।
ਮੁੱਠੀ ਖੁੱਲ੍ਹ ਕੇ ਖੇਲ੍ਹ ਖਿੱਲਰ ਜੇ,
ਠਾਣੇ ਤੱਕ ਪੁਜਾਉਂਦਾ ਗੂਠਾ।
ਪਤਾ ਨਹੀਂ ਕਦ ਵਿੱਚ ਕਚਹਿਰੀ,
ਦੋ ਘੁੱਟ ਪਿੱਛੇ ਵਿਕ ਜੇ ਗੂਠਾ।
ਸ਼ਾਮ ਸਵੇਰੇ ਮੰਦਰ ਜਾ ਕੇ,
ਫਿਰਦਾ ਟੱਲ ਵਜਾਉਂਦਾ ਗੂਠਾ।
ਕੀ ਤਬਲਾ ਕੀ ਢੋਲ ਢੋਲਕੀ,
ਸਭ ਨੂੰ ਫਿਰੇ ਵਜਾਉਂਦਾ ਗੂਠਾ।
ਹੱਥ ਸਾਡੇ ਦੀ ਸ਼ਕਲ ਦੀ ਹੁੰਦੀ,
ਜੇ ਨਾ ਰੱਬ ਬਣਾਉਂਦਾ ਗੂਠਾ।
ਫਿੱਡਿਆਂਵਾਲਿਆ ਥੁੱਕ ਲਾ ਲਾ ਕੇ,
ਰਹਿੰਦਾ ਨੋਟ ਗਿਣਾਉਂਦਾ ਗੂਠਾ।
ਇਸ ਗੂਠੇ ਦਾ ਖੇਲ੍ਹ ਅਨੂਠਾ,
ਬੁਰਕੀ ਮੂੰਹ ਵਿੱਚ ਪਾਉਂਦਾ ਗੂਠਾ।
ਚੂਸ ਲਵੇ ਚਾਹੇ ਨੱਕ ਸੁਣਕ ਲਓ,
ਏਹਨੇ ਕਦੇ ਨੀ ਹੋਣਾ ਜੂਠਾ।

—0—

## ਧੀ ਦੀ ਪੁਕਾਰ

*ਪ੍ਰੀਤਮ ਸਿੰਘ ਢਾਡੀ*
*90681-14545*

ਕੁੱਖ ਦੇ ਵਿੱਚ ਨਾ ਮਾਰ ਨੀ ਮਾਏ, ਕੁੱਖ ਦੇ ਵਿੱਚ ਨਾ ਮਾਰ।
ਕਿਸ ਨੂੰ ਲਾਡ ਲਡਾਵੇਂਗੀ ਤੂੰ, ਕਿਸ ਨੂੰ ਕਰੇਂਗੀ ਪਿਆਰ ?

ਵੀਰੇ ਨੂੰ ਰੱਖੜੀ ਕੌਣ ਬੰਨੂਗਾ, ਕਲਗੀ ਸਿਹਰਾ ਕੌਣ ਬੰਨੂਗਾ ?
ਕੌਣ ਭਾਬੋ ਦੀ ਗੁੱਤ ਕਰੇਗੀ, ਕੌਣ ਕਰੇਗੀ ਹਾਰ ਸ਼ਿੰਗਾਰ?
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਤੀਆਂ ਦਾ ਜਦ ਤਿਉਹਾਰ ਆਊਗਾ, ਵੀਰੇ ਨੂੰ ਕੌਣ ਯਾਦ ਕਰੂਗਾ।
ਟਿੱਕਾ ਦੂਜ ਦਾ ਕੌਣ ਲਾਊਗੀ, ਮਾਂ ਕਿਸਦੇ ਸੁਹਾਗ ਗਾਊਗੀ।
ਮੈਨੂੰ ਜੀਵਨ ਦਾਨ ਤੂੰ ਦੇ ਦੇ, ਹੱਥ ਜੋੜ ਕਰ ਰਹੀ ਪੁਕਾਰ,
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਧੀ ਬਗੈਰ ਰਹੂ ਸੁੰਨਾ ਵਿਹੜਾ, ਤ੍ਰਿੰਜਣਾਂ ਦੇ ਵਿੱਚ ਬੈਠੂ ਕਿਹੜਾ।
ਕੀਹਦੀ ਜੰਞ ਉਡੀਕੇਂਗੀ ਤੂੰ, ਮਿਲਣੀ ਕਿਹਦੀ ਕਰਾਵੇਂਗੀ ਤੂੰ।
ਧੀ ਬਿਨਾ ਕੋਈ ਸਾਰ ਨਾ ਲਏਗਾ, ਹੋਵੇਂਗੀ ਜਦੋਂ ਬੀਮਾਰ।
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਧੀਆਂ ਧਨ ਬਿਗਾਨਾ ਹੁੰਦਾ, ਕਹਿੰਦੇ ਲੋਕੀਂ ਸਾਰੇ ਨੇ।
ਧੀਆਂ ਤੇ ਪੁੱਤਰਾਂ ਦੇ ਲਿਖੇ, ਦਾਤੇ ਕਰਮ ਨਿਆਰੇ ਨੇ।
ਧੀ ਵਰਗਾ ਕੋਈ ਸਾਕ ਨਾ ਹੁੰਦਾ, ਕਰ ਵੇਖੋ ਵਿਚਾਰ।
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਦੱਸ ਖਾਂ ਤੈਨੂੰ ਗੁਰਦੁਆਰੇ, ਫੜਕੇ ਕੌਣ ਲਿਜਾਊਗਾ ?
ਰੋਟੀ ਟੁੱਕ ਵੀ ਨਾਲ ਲੱਗਕੇ, ਤੇਰੇ ਕੌਣ ਕਰਾਊਗਾ ?
ਸਹੁਰਿਉਂ ਆ ਕੇ ਗਲੇ ਮਿਲਾਂਗੀ, ਦਿਆਂਗੀ ਸੀਨਾ ਠਾਰ।
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਖੇਤਾਂ ਦੇ ਵਿੱਚ ਰੋਟੀ ਲੈ ਕੇ, ਤੇਰੇ ਨਾਲ ਮੈਂ ਜਾਵਾਂਗੀ।
ਮੁੜਦੀ ਹੋਈ ਬਾਬਲ ਕੋਲੋਂ ਛੱਲੀਆਂ ਗੰਨੇ ਲਿਆਵਾਂਗੀ।
'ਢਾਡੀ' ਰੋਸ਼ਨ ਨਾਂ ਕਰਾਂਗੀ, ਦੇਵਾਂਗੀ ਕਰਜ ਉਤਾਰ
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ, ਕੁੱਖ ਦੇ ਵਿੱਚ ਨਾ ਮਾਰ।

—0—

## ਨਾਰੀ ਦਾ ਸਤਿਕਾਰ

*ਕ੍ਰਿਸ਼ਨ ਰਾਹੀ*
*(ਨੈਸ਼ਨਲ ਐਵਾਰਡੀ)*
*9988804434*

ਨਾਰੀ ਹੁਣ ਕਮਜ਼ੋਰ ਨਹੀਂ ਹੈ
ਮਰਦ ਦਾ ਇਸ 'ਤੇ ਜ਼ੋਰ ਨਹੀਂ ਹੈ
ਬੜੇ ਤਸੀਹੇ ਝੱਲੇ ਇਸਨੇ
ਹੁਣ ਨਾ ਹੋਰ ਖੁਆਰ ਕਰੋ
ਨਾਰੀ ਦਾ ਸਤਿਕਾਰ ਕਰੋ।
ਨਾਰੀ ਦਾ ਸਤਿਕਾਰ ਕਰੋ।

ਸਦੀਆਂ ਤੋਂ ਇਹਨੇ
ਕਸ਼ਟ-ਤਸੀਹੇ ਝੱਲ-ਝੱਲ ਉਮਰ ਹੰਢਾਈ।
ਸਾਡੇ ਐਸ ਸਮਾਜ ਨੇ
ਫਿਰ ਵੀ ਕੋਈ ਕਦਰ ਨਾ ਪਾਈ।
ਮਮਤਾ ਦੀ ਮੂਰਤ ਹੈ
ਇਸ 'ਤੇ ਨਾ ਨਫਰਤ ਦਾ ਵਾਰ ਕਰੋ।
ਨਾਰੀ ਦਾ ਸਤਿਕਾਰ ਕਰੋ.........।

ਬਾਣੀ ਦੇ ਵਿੱਚ ਗੁਰਾਂ ਨੇ ਵੇਖੋ ਕੀਤਾ ਹੈ ਫੁਰਮਾਨ
"ਸੋ ਕਿਉਂ ਮੰਦਾ ਆਖੀਐ, ਜਿਤੁ ਜੰਮੈ ਰਾਜਾਨ।"
ਇਹ ਜਗਜਣਨੀ ਲੋਕੋ ਵੇ
ਨਾ ਇਸ 'ਤੇ ਅੱਤਿਆਚਾਰ ਕਰੋ
ਨਾਰੀ ਦਾ ਸਤਿਕਾਰ ਕਰੋ.........।

ਹਰ ਔਰਤ ਨੇ ਆਪਣੇ ਦਿਲ ਵਿੱਚ
ਸੌ-ਸੌ ਸੁਪਨ ਸੰਜੋਏ ਸੀ,
ਮਰਦ ਪ੍ਰਧਾਨ ਸਮਾਜ ਦੇ ਵਿੱਚ
ਜੋ ਕਦੇ ਨਾ ਪੂਰੇ ਹੋਏ ਸੀ।
ਹਰ ਔਰਤ ਦੇ ਸੁਪਨੇ ਨੂੰ
'ਰਾਹੀ' ਮਿਲ ਕੇ ਸਾਕਾਰ ਕਰੋ,
ਨਾਰੀ ਦਾ ਸਤਿਕਾਰ ਕਰੋ,
ਨਾਰੀ ਦਾ ਸਤਿਕਾਰ ਕਰੋ।

—0—

## ਧੀਆਂ ਭੈਣਾਂ

*ਹਰਬੰਸ ਸਿੰਘ 'ਸ਼ਾਨ',*
*ਬਗਲੀ ਕਲਾਂ।*
*98785-73068*

ਧੀਆਂ ਭੈਣਾਂ ਸਭ ਦੀਆਂ ਹੋਣ ਸਾਂਝੀਆਂ
ਕੁਝ ਸੋਚ ਤੇ ਸਮਝ ਮੇਰੇ ਯਾਰ ਲਿਆ ਕਰ।
ਮੈਲੀਆਂ ਨਿਗਾਹਾਂ ਨਾਲ ਝਾਕਣ ਤੋਂ ਪਹਿਲਾਂ

ਕਦੇ ਆਪਣੇ ਘਰੇ ਵੀ ਨਿਗ੍ਹਾ ਮਾਰ ਲਿਆ ਕਰ।
ਲਾ ਕੇ ਵਾਲਾਂ ਨੂੰ ਤੂੰ ਜੈਲ ਮਾਰੇਂ ਗਲੀਆਂ 'ਚ ਗੇੜੇ।
ਲੱਗੇ ਸ਼ਰਮ - ਹਯਾ ਨਾ ਰਹੀ ਤੇਰੇ ਨੇੜੇ - ਤੇੜੇ।
ਮੋਢਿਆਂ ਦੇ ਉਪਰੋਂ ਦੀ ਫਿਰੇਂ ਥੁੱਕਦਾ ਯਾਰਾ
ਮਾੜੀ ਮੋਟੀ ਗੱਲ ਤਾਂ ਸਹਾਰ ਲਿਆ ਕਰ।
ਮੈਲੀਆਂ ਨਿਗਾਰਾਂ ਨਾਲ ..........।

ਤੇਰਾ ਬਾਪੂ ਹੋਇਆ ਰਹਿੰਦਾ ਖੇਤੀਂ ਮਿੱਟੀ ਨਾਲ ਮਿੱਟੀ।
ਬਿਨਾ ਉਮਰੋਂ ਬੁਢਾਪਾ ਆਇਆ ਦਾੜ੍ਹੀ ਹੋਈ ਚਿੱਟੀ।
ਸਾਰਾ ਦਿਨ ਡੱਕਾ ਨਾ ਤੂੰ ਦੂਹਰਾ ਕਰਦਾ,
ਕਦੇ ਪਿਓ ਦਾ ਵੰਡਾ ਵੀ ਭੋਰਾ ਭਾਰ ਲਿਆ ਕਰ।
ਮੈਲੀਆਂ ਨਿਗਾਰਾਂ ਨਾਲ ..........।

ਉਂਝ ਢਾਈ ਦਿਨ ਭੇਡ 'ਤੇ ਵੀ ਆਉਂਦੀ ਏ ਜਵਾਨੀ।
ਜਦੋਂ ਸਿਰ ਆਣ ਪੈਂਦੀ ਫੇਰ ਚੇਤੇ ਆਉਂਦੀ ਨਾਨੀ।
ਛੱਡਦੀ ਨਾ ਉਹਨੂੰ ਘਰ ਦਾ ਨਾ ਬਾਰ ਦਾ,
ਜੀਹਨੇ ਏਸ ਚੰਦਰੀ ਦਾ ਹੰਕਾਰ ਲਿਆ ਕਰ।
ਮੈਲੀਆਂ ਨਿਗਾਰਾਂ ਨਾਲ ..........।

ਜਿਸ ਥਾਲੀ ਵਿੱਚ ਖਾਈਏ ਉਹ 'ਚ ਕਰੀਏ ਨਾ ਛੇਕ।
ਕਹੇ ਬਗਲੀ ਦਾ 'ਸ਼ਾਨ' ਬੁੱਧ ਰੱਖੀਏ ਬਿਬੇਕ।
ਹੱਥ ਨੂੰ ਏ ਹੱਥ ਇਹ ਸਿਆਣਿਆਂ ਦਾ ਤੱਥ,
ਅਨਮੋਲ ਇਹ ਬਚਨ ਵਿਚਾਰ ਲਿਆ ਕਰ।
ਮੈਲੀਆਂ ਨਿਗਾਰਾਂ ਨਾਲ ..........।

—0—

## ਚਰਖਾ

*ਮੇਜਰ ਸਿੰਘ ਇਸਤੂ*
*75080-320*

ਮੇਰਾ ਚਰਖਾ ਹੋਇਆ ਪੁਰਾਣਾ, ਮੈਂ ਕਦੀ ਨਾ ਡਾਹਿਆ।
ਪੂਣਿਆਂ ਬੰਨੀਆਂ ਰਹਿ ਗਈਆਂ, ਤੰਦ ਕਦੀ ਨਾ ਪਾਇਆ।

ਬਾਬਲ ਮੈਨੂੰ ਚਰਖਾ ਦਿੱਤਾ,
ਕੁੱਝ ਕਰਨੇ ਕੁਝ ਕਮਾਣੇ ਨੂੰ।
ਨਾਲੋਂ ਕੱਤਣ ਦੀ ਸੋਝੀ ਦਿੱਤੀ,
ਚੱਕ ਪੂਣੀ ਤਕਲੇ ਪਾਵਣ ਨੂੰ।
ਮੈਂ ਨਿਭਾਗਣ ਕਦਰ ਨਾ ਕੀਤੀ,
ਨਾ ਚਰਖਾ ਕਦੇ ਹਿਲਾਇਆ।
ਮੇਰਾ ਚਰਖਾ ਹੋਇਆ ...........................।
ਵਿੱਚ ਤ੍ਰਿੰਜਣਾਂ ਕੁੜੀਆਂ ਕੱਤਣ,
ਗੀਤ ਪਿਆਰ ਦੇ ਗਾ ਗਾ ਹੱਸਣ।
ਨਾਲ ਗਲੋਟਿਆਂ ਬੋਹੀਏ ਭਰ ਲਏ,
ਚਿਹਰਿਆਂ ਉਤੇ ਖੁਸ਼ੀਆਂ ਨੱਚਣ।
ਅੰਮ੍ਰਿਤ ਵੇਲੇ ਘੂਕਾਂ ਸੁਣੀਆਂ,
ਮੁਖ ਤੇ ਚੜ੍ਹਿਆ ਰੂਪ ਸਵਾਇਆ।
ਮੇਰਾ ਚਰਖਾ ਹੋਇਆ ...........................।
ਮੁੰਨੇ ਚਰਖੇ ਦੇ ਹਿਲਣ ਲੱਗੇ,
ਮਾਲ੍ਹ ਟੁਟਣ ਤੇ ਆਈ।
ਤੱਕਲੇ ਨੂੰ ਵੀ ਵਲ ਪੈ ਗਿਆ,
ਗੁੱਡੀਆਂ ਵਿੱਚ ਪੈ ਗਈ ਲੜਾਈ।
ਮੈਂ ਮੌਕਾ ਨਹੀਂ ਸੰਭਾਲਿਆ,
ਮੇਰਾ ਚਰਖਾ ਘੁਣ ਨੇ ਖਾਣਿਆ।
ਮੇਰਾ ਚਰਖਾ ਹੋਇਆ ...........................।
ਮੇਜਰ ਕਮਲਿਆ ਮਨ ਸਮਝਾ ਲੈ,
ਪੂਣੀ ਚੱਕ ਤੰਦ ਤੱਕਲੇ ਪਾ ਲੈ।
ਗਫਲਤ ਛੱਡ ਤੂੰ ਗੂੱਝ ਘੁਮਾ ਲੈ,
ਜੋ ਕੁੱਝ ਗੁਆਇਆ ਉਸ ਨੂੰ ਪਾ ਲੈ।
ਜਿੰਦ ਨਿਮਾਣੀ ਮੁੱਕ ਜਾਣੀ ਏ,
ਕਿਉਂ ਮੋਹ ਵਿੱਚ ਵਕਤ ਗੁਆਇਆ।
ਮੇਰਾ ਚਰਖਾ ਹੋਇਆ ਪੁਰਾਣਾ, ਮੈਂ ਕਦੀ ਨਾ ਡਾਹਿਆ।
ਪੂਣਿਆਂ ਬੰਨੀਆਂ ਰਹਿ ਗਈਆਂ, ਤੰਦ ਕਦੀ ਨਾ ਪਾਇਆ।

—0—

# ਨਾਰੀ

*ਹਰਪ੍ਰੀਤ ਕੌਰ 'ਪ੍ਰੀਤ'*
*9878186859*

ਨਾਰੀ ਦੀ ਤੁਲਨਾ 'ਦੁਰਗਾ' ਸੰਗ,
ਇਹ ਡੁੱਬਦੀ ਕੌਮ ਬਚਾਉਂਦੀ ਏ।
ਜਿਹਨੂੰ ਗੁਰੂਆਂ ਨੇ ਸਤਿਕਾਰਿਆ ਏ,
ਜਿਹੜੀ ਜੱਗ-ਜਨਨੀ ਅਖਵਾਉਂਦੀ ਏ।
ਇਹ ਬਦਲ ਦੇਵੇ ਤਕਦੀਰਾਂ ਨੂੰ,
ਹਰ ਔਕੜ ਨੂੰ ਅਜ਼ਮਾਉਂਦੀ ਏ।
ਬਣ 'ਪ੍ਰਤਿਭਾ ਪਾਟਿਲ' ਸੰਗ ਵਿੱਦਿਆ,
ਪੂਰੇ ਦੇਸ਼ ਤੇ ਹੁਕਮ ਚਲਾਉਂਦੀ ਏ।
ਇਹਨੂੰ ਦਾਤ ਮਿਲੀ ਉਸ ਰੱਬ ਕੋਲੋਂ,
ਵਿਚ ਲੱਖਾਂ ਗ਼ਮ ਮੁਸਕਾਉਂਦੀ ਏ।
ਕਰ ਪਾਸੇ ਕਾਲੇ ਬੱਦਲਾਂ ਨੂੰ,
ਬਣ ਤਾਰਾ ਅੰਬਰ ਤੇ ਛਾਉਂਦੀ ਏ।
ਇਹਦੀ ਸੋਚ ਦੇ ਵਿਚ ਗਹਿਰਾਈ ਜੋ,
ਬੜੇ ਉਚੇ ਪਾਬ ਸਜਾਉਂਦੀ ਏ।
ਵਿੱਦਿਆ ਦੇ ਤੀਜੇ ਨੇਤਰ ਸੰਗ,
ਵਿਚ ਨ੍ਹੇਰੇ ਦੀਪ ਜਗਾਉਂਦੀ ਏ।
ਜਰਾ ਸੋਚਾਂ ਨੂੰ ਬਲਵਾਨ ਕਰੋ,
ਕਿਉਂ ਸੋਚ ਸਾਡੀ ਭਰਮਾਉਂਦੀ ਏ।
ਧੀਆਂ, ਪੁੱਤਾਂ ਵਾਂਗੂੰ ਪਾਲੀਏ ਜੇ,
ਕਰ ਸੁਪਨੇ ਸੱਚ ਵਿਖਾਉਂਦੀ ਏ।
ਧੀ ਜਨਮੀ ਜੇ, ਤੁਸੀਂ ਕਦਰ ਕਰੋ,
ਇਹ ਉੱਚਾ ਰੁੱਤਬਾ ਪਾਉਂਦੀ ਏ।
'ਪ੍ਰੀਤ' ਹੁਨਰਾਂ ਨੂੰ ਪਹਿਚਾਣੀਏ ਜੇ,
ਸਾਡੀ ਸਭ ਦੀ ਸ਼ਾਨ ਵਧਾਉਂਦੀ ਏ।

—0—

# ਧੀਆਂ

*ਮਨਦੀਪ ਕੌਰ 'ਪ੍ਰੀਤ'*
*9465001883*

ਇਹ ਘਰ ਨੂੰ ਸਵਰਗ ਬਣਾਉਂਦੀਆਂ ਨੇ,
ਬਿਨ ਧੀਆਂ ਇਹ ਸੰਸਾਰ ਨਹੀ।
'ਪਰ ਧੀ ਤਾਂ ਹੈ ਪਰਾਇਆ ਧਨ,
ਤੇ ਪਰਾਇਆਂ ਤੇ ਇਤਬਾਰ ਨਹੀ'
ਲਾਡ ਲਡਾਉਂਦੇ ਮਾਪਿਆਂ ਦਾ,
ਇਹ ਸੋਚ, ਸਬਰ ਜਿਹਾ ਮੁੱਕ ਜਾਂਦਾ।
ਧੀ ਦੀ ਆਮਦ ਤੇ ਕਿਉਂ ਲੋਕੋ!
ਬਾਬਲ ਦਾ ਪੱਲਾ ਝੁਕ ਜਾਂਦਾ ?
ਸਦਾ ਹੱਸਦੀ-ਵਸਦੀ ਰਹਿ ਧੀਏ,
ਤੈਨੂੰ ਸੋਹਣਾ-ਸੁਖੀ ਪਰਿਵਾਰ ਮਿਲੇ।
ਜਿਵੇਂ ਦੁੱਧ-ਮੱਖਣਾਂ ਨਾਲ ਪਾਲੀ ਮੈਂ,
ਸਹੁਰੇ ਘਰ ਵੀ ਇਹੀ ਦੁਲਾਰ ਮਿਲੇ।
ਦੁਆਵਾਂ ਦਿੰਦੇ ਬਾਬਲ ਦਾ,
ਇਹ ਸੋਚਕੇ ਸਾਹ ਜਿਹਾ ਸੁੱਕ ਜਾਂਦਾ।
ਧੀ ਦੀ ਆਮਦ ਤੇ........
ਵਿਹੜੇ ਵਿਚ ਮਹਿਕਣ ਫੁੱਲ ਬਣਕੇ,
ਧੀ ਹੱਸਦੀ ਤਾਂ ਰੱਬ ਹੱਸਦਾ ਹੈ।
ਦੁਨੀਆਂ ਤੇ ਵੰਸ਼ ਚਲਾਉਂਦੀਆਂ ਨੇ,
ਘਰ ਧੀਆਂ ਨਾਲ ਹੀ ਵਸਦਾ ਹੈ।
ਧੀਆਂ ਬਿਨ 'ਪ੍ਰੀਤ' ਇਹ ਦੁਨੀਆਂ ਦਾ,
ਸਭ ਤਾਣਾ-ਬਾਣਾ ਰੁਕ ਜਾਂਦਾ।
ਧੀ ਦੀ ਆਮਦ ਤੇ........

—0—

# ਔਰਤ

*ਭਗਤ ਰਾਤ ਰੰਗਾੜਾ*
*9988747330*

ਔਰਤ ਧੁਰਾ ਹੈ, ਹਰ ਰਿਸ਼ਤੇ ਦਾ,
ਧੀ-ਭੈਣ ਤੇ ਔਰਤ ਮਾਂ ਹੈ।
ਔਰਤ ਨਿੱਘ ਹੈ, ਮਧੂ ਹੈ ਔਰਤ,
ਸੰਘਣੇ ਬਿਰਖ ਦੀ ਸੰਘਣੀ ਛਾਂ ਹੈ।
ਔਰਤ ਦੀ ਗੋਦੀ ਹੈ ਜੰਨਤ,
ਬਹਿਸ਼ਤਾਂ ਤੋਂ ਵੀ ਵੱਧ ਇਹ ਥਾਂ ਹੈ।
ਘਰ ਸਵਰਗ ਹੈ ਔਰਤ ਨਾਲ ਹੀ,
ਬਿਨ ਔਰਤ ਘਰ ਲੱਗੇ ਸਰਾਂ ਹੈ।
ਤਾ-ਉਮਰ, ਦੁੱਖ-ਸੁੱਖ ਦੀ ਸਾਥਣ,
ਹਰ ਰਿਸ਼ਤੇ ਨੂੰ ਤੋੜ ਨਿਭਾਵੇ।
ਕਿਤੇ ਨਾ ਇਸ ਦਾ ਬਦਲ 'ਰੰਗਾੜਾ'
ਤਾਹੀਉਂ 'ਧੰਨ-ਧੰਨ ਮਾਂ' ਕਹਿਲਾਵੇ।
ਪਹਿਲਾਂ ਮਾਰੇ ਜਾਂ ਬਾਅਦ 'ਚ ਮਾਰੇ,
ਕਾਤਲ ਹੈ, ਉਹਨੂੰ ਫਾਹੇ ਲਾਓ।
ਇਹ 'ਅਨੁਪਾਤ' ਨਾਲ ਨਾ ਜੋੜੋ,
ਧੀਆਂ ਤੇ ਹੁੰਦੇ ਜ਼ੁਲਮ ਮੁਕਾਓ।
ਇਹ ਸ਼ੋਸ਼ਣ ਹੈ, ਇਸ ਨੂੰ ਰੋਕੋ,
ਇਹਤੇ ਮੂਲ ਨਾ ਪਰਦੇ ਪਾਓ।
ਸਿਰਫ਼ ਨਾਅਰਿਆਂ ਨਾਲ ਨਈਂ ਸਰਨਾ,
ਜੋ ਕਹਿੰਦੇ, ਕਰ ਕੇ ਦਿਖਲਾਓ।
ਸਭ ਨੂੰ ਜੀਣ ਦਾ ਹੱਕ 'ਰੰਗਾੜਾ'
ਕਹਿੰਦਾ ਹੈ ਸਾਡਾ ਸੰਵਿਧਾਨ
ਔਰਤ ਨੂੰ ਨੀਵੀਂ ਨਾ ਜਾਣੋ,
ਔਰਤ ਸਦਾ ਹੀ ਰਹੀ ਮਹਾਨ।
ਤਾਜਾਂ-ਤਖ਼ਤਾਂ ਦੀ ਇਹ ਮਾਲਕ,
ਕੁਝ ਵੀ ਇਸ ਤੋਂ ਦੂਰ ਨਹੀਂ ਹੈ।
ਕੋਈ ਵੀ ਖੇਤਰ ਨਹੀਂ ਹੈ ਐਸਾ,
ਜਿੱਥੇ ਇਹ ਮਸ਼ਹੂਰ ਨਹੀਂ ਹੈ।
ਹਰ ਪਾਸੇ ਦੀ ਸੋਝੀ ਇਸ ਨੂੰ,
ਹੁਣ ਔਰਤ ਬੇਨੂਰ ਨਹੀਂ ਹੈ।
ਇਸ ਤੋਂ ਸੁਹਣਾ, ਚੰਗਾ ਹੋਵੇ,
ਕੋਈ ਡਾਇਮੰਡ, ਕੋਹਿਨੂਰ ਨਹੀਂ ਹੈ।
ਚਾਰ-ਦੀਵਾਰੀ ਦੀ ਕੈਦਣ 'ਰੰਗਾੜਾ'
ਹੁਣ ਦੀ ਔਰਤ ਰਹਿ ਨਹੀਂ ਸਕਦੀ।
ਜੋ ਜੀ ਆਵੇ, ਚੰਗਾ-ਮਾੜਾ,
ਦੁਨੀਆਂ ਇਸ ਨੂੰ ਕਹਿ ਨਹੀਂ ਸਕਦੀ।
ਅਬਲਾ ਨਹੀਂ ਹੈ ਸਬਲਾ ਹੈ ਇਹ,
ਹੁਣ ਤਾਂ ਹੋਰ ਦੀ ਹੋਰ ਹੈ ਔਰਤ।
ਇਹ ਵੀ 'ਫੱਟਾ' ਲੱਥ ਗਿਆ ਸਿਰ ਤੋਂ,
"ਕਿ ਧੁਰ ਤੋਂ ਕਮਜ਼ੋਰ ਹੈ ਔਰਤ।"
ਰਣ-ਤੱਤੇ ਦੀ ਚੰਡੀ ਹੈ ਇਹ,
ਕਹੋ ਨਾ ਵਣ ਦਾ ਮੋਰ ਹੈ ਔਰਤ।
ਤਾਕਤ ਇਸ ਦੇ ਪੈਰ ਹੈ ਚੁੰਮਦੀ,
ਸੂਰਜ ਦੀ ਲਿਸ਼ਕੋਰ ਹੈ ਔਰਤ।
ਜਿੰਨਾ ਵੀ ਕਰ ਹੋਏ 'ਰੰਗਾੜਾ'
ਆਓ ਔਰਤ ਦਾ ਮਾਣ ਕਰਾਈਏ।
ਇਸ ਦਾ ਮਾਣ ਹੈ, ਮਾਣ ਦੇਸ਼ ਦਾ,
ਮਾਣ ਦੇਸ਼ ਦਾ ਹੋਰ ਵਧਾਈਏ,
ਮਾਣ ਦੇਸ਼ ਦਾ ਹੋਰ ਵਧਾਈਏ।

—0—

# ਧੀ

*ਵਰਿੰਦਰ ਕੌਰ ਰੰਧਾਵਾ*

ਧੀ ਨੂੰ ਮਾਣ ਨਾ ਲੱਭਦਾ ਹੋਰ ਕਿਤੋਂ,
ਸੱਚਮੁੱਖ ਹੀ ਬਾਬਲ ਦੀ 'ਕੁੱਲ' ਵਰਗਾ।
ਕੋਈ ਤੋੜ੍ਹ ਵੈਰੀ ਨਾ ਲੈ ਜਾਵੇ,
ਚੰਦਰਾ ਕੋਈ ਹੈਵਾਨ ਨਾ ਪੈ ਜਾਵੇ।
ਧੀ ਹੀਰਾ ਕੋਹੇਨੂਰ ਦੇ ਮੁੱਲ ਵਰਗਾ।
ਇੱਕ ਪਿਓ ਤੇ ਧੀ....................।

ਧੀ 'ਪਰੀ' ਏ ਬਾਬਲ ਵਿਹੜੇ ਦੀ,
ਗੱਲ ਸੁਣਾਵਾਂ ਅਹਿਸਾਨ ਕਿਹੜੇ ਦੀ।
ਨਿੱਘ ਗੋਦ 'ਚ ਮਖਮਲੀ ਝੁੱਲ ਵਰਗਾ।
ਇੱਕ ਪਿਓ ਤੇ ਧੀ....................।

'ਰੰਧਾਵਾ' ਬੋਟ ਤੂੰ ਓਹਦੇ ਆਲ੍ਹਣੇ ਦਾ,
ਕੋਈ ਮੁੱਲ ਨਾ ਓਹਦੇ ਪਾਲਣੇ ਦਾ।
ਸਾਥ ਬਾਬਲ ਦਾ ਨਦੀ ਦੇ ਪੁੱਲ ਵਰਗਾ,
ਇੱਕ ਪਿਓ ਤੇ ਧੀ....................।

—0—

## ਪੰਜਾਬ ਦੇ ਕਿਸਾਨ ਬੇਲੀਆ

*ਰਣਜੀਤ ਅਜ਼ਾਦ 'ਕਾਂਝਲਾ'*

ਓ ਜੱਟਾ ! ਵਾਢੀਆਂ ਦੇ ਵੱਜ ਗਏ ਢੋਲ ।
ਕਿਸ ਗੱਲੋਂ ਹੁਣ ਕੀਤੀ ਐ ਤੂੰ ਘੌਲ ?
ਵੱਢ-ਵੱਢ ਫੇਰ ਤੂੰ ਲਗਾ ਦੇ ਬੇਲੀਆ।
ਬੱਲੇ ਓਏ ! ਪੰਜਾਬ ਦੇ ਕਿਸਾਨ ਬੇਲੀਆ.....।।
ਤੇਰੇ ਖੇਤਾਂ 'ਚ ਸੁਨਹਿਰੀ ਏਹ ਖੇਲ੍ਹ ਦਾ !
ਪਤਾ ਲੱਗੇ ਨਾ ਖੁਦਾਈ ਏਹ ਖੇਲ੍ਹ ਦਾ।
ਮੀਂਹ ਨ੍ਹੇਰੀ ਤੋਂ ਬਚਾ ਘਰ ਲਿਆ ਬੇਲ੍ਹੀਆ।
ਬੱਲੇ ਓਏ ! ਪੰਜਾਬ ਦੇ ਕਿਸਾਨ ਬੇਲੀਆ.....।।
ਭਰੇ ਖੇਤਾਂ ਵਿੱਚ ਟਹਿਕਦੇ ਕਮਾਦ ਨੇ।
ਅਮਰੂਦ ਕਿਨੂੰਆਂ ਦੇ ਭਰੇ ਦੇਖ ਬਾਗ ਨੇ।
ਮਜ਼ਾ ਚੱਖ ਕੇ ਪਿਆਰ ਤੂੰ ਵੰਡ ਬੇਲੀਆ।
ਬੱਲੇ ਓਏ ! ਪੰਜਾਬ ਦੇ ਕਿਸਾਨ ਬੇਲੀਆ.....।।
ਡੂੰਘੀ ਮਾਰ ਮਹਿੰਗਾਈ ਮਾਰੀ ਜਾਂਦੀ ਐ।
ਵਿਹਲੜ ਲੋਟੂਆਂ ਦੀ ਦੋਵੇਂ ਹੱਥੀਂ ਚਾਂਦੀ ਐ।
ਹੋਸ਼ ਕਰ ਤੇ ਸਿਆਣਪ 'ਚ ਆ ਬੇਲੀਆ।
ਬੱਲੇ ਓਏ ! ਪੰਜਾਬ ਦੇ ਕਿਸਾਨ ਬੇਲੀਆ.....।।
ਐਰੇ-ਗੈਰੇ ਸਭ ਖਰਚ ਘਟਾ ਲੈ ਤੂੰ।
ਨਾਲ ਸੰਜਮ ਦੇ ਵਕਤ ਟਪਾ ਲੈ ਤੂੰ !
ਗੀਤ ਖੁਸ਼ੀਆਂ ਦੇ ਬੁੱਲ੍ਹੀ ਨਚਾ ਬੇਲੀਆ।
ਬੱਲੇ ਓਏ ! ਪੰਜਾਬ ਦੇ ਕਿਸਾਨ ਬੇਲੀਆ.....।।
ਤੇਰੀ ਰਹੇ ਸਰਦਾਰੀ ਸਦਾ ਕਾਇਮ ਓਏ।
ਲੋਹਾ ਮੰਨਦੇ ਵਿਰੋਧੀ ਤੇਰਾ ਰਹਿਣ ਓਏ।
ਰਾਂਝਾ ਹੀਰ ਦਾ ਨਿਆਰਾ ਤੂੰ ਕਹਾ ਬੇਲੀਆ।
ਬੱਲੇ ਓਏ ! ਪੰਜਾਬ ਦੇ ਕਿਸਾਨ ਬੇਲੀਆ.....।।
ਸਾਰੇ ਕੰਮਾਂ ਤੋਂ ਕਮਾਈ ਕਠਨ ਤੇਰੀ ਹੈ।
ਤੇਰੇ ਕਾਜ਼ ਨੂੰ ਪੁਕਾਰੇ ਕਾਨੀ ਮੇਰੀ ਹੈ।
ਕਲਮ 'ਆਜ਼ਾਦ' ਦੀ ਤਰਾਨੇ ਰਹੀ ਗਾ ਬੇਲੀਆ।
ਬੱਲੇ ਓਏ ! ਪੰਜਾਬ ਦੇ ਕਿਸਾਨ ਬੇਲੀਆ.....।।

—0—

## ਕਲਮ ਮੇਰੀ

*ਕੁਲਵਿੰਦਰ ਕੌਰ ਮਹਿਕ*
*9814125477*

ਜੇ ਲਿਖਣ ਲੱਗੀ ਏਂ ਕਲਮ ਮੇਰੀ,
ਕੁਝ ਐਸਾ ਲਿਖ ਲਿਖਾ ਦੇਵੀਂ।
ਡਿੱਗਿਆਂ ਨੂੰ ਸਹਾਰਾ ਦੇ ਦੇਵੀਂ,
ਭੁੱਲਿਆਂ ਨੂੰ ਰਸਤੇ ਪਾ ਦੇਵੀਂ।
ਕਿਸੇ ਦੁਖੀ ਦੇ ਹੰਝੂ ਦੀ ਸਿਆਹੀ ਬਣ,
ਤੂੰ ਅੱਖਰਾਂ 'ਚ ਦਰਦ ਸਮਾ ਦੇਵੀਂ।
ਇਸ ਬੇ-ਇਨਸਾਫੀ ਦੁਨੀਆਂ ਵਿਚ,
ਸਭਨਾਂ ਨੂੰ ਇਨਸਾਫ ਦੁਆ ਦੇਵੀਂ।
ਲਾਉਂਦੇ ਕੁੱਖ ਨੂੰ ਦਾਗ ਨੇ ਜੋ ਵੈਰੀ,
ਵੈਰ ਉਨ੍ਹਾਂ ਦੇ ਅੰਦਰੋਂ ਮੁਕਾ ਦੇਵੀਂ।
ਧੀਆਂ ਹੁੰਦੀਆਂ ਪੁੱਤਾਂ ਤੋਂ ਵੱਧ ਲੋਕੋ,
ਇਹ ਮਾਪਿਆਂ ਨੂੰ ਸਮਝਾ ਦੇਵੀਂ।
ਮਾਂ, ਧੀ, ਭੈਣ ਦੀ ਇੱਜ਼ਤ ਬਣੀਂ,
ਵਹਿਸ਼ੀ ਲੋਕਾਂ ਨੂੰ ਅਕਲ ਸਿਖਾ ਦੇਵੀਂ।
ਧੀ ਪੰਜਾਬ ਦੀ (ਜੋ) ਸੱਭਿਆਚਾਰ ਭੁੱਲੀ,
ਉਹਨੂੰ ਪਰਦੇ ਵਿਚ ਲੁਕਾ ਦੇਵੀਂ।
ਯਾਰ ਸਮਝੇ ਯਾਰ ਨੂੰ ਰੱਬ ਵਰਗਾ,
'ਵਾਰਿਸ ਸ਼ਾਹ' ਦੀ ਕਦਰ ਤੂੰ ਪਾ ਦੇਵੀਂ।
ਤੂੰ ਸਮਝੀਂ ਦਰਦ ਵਿਛੋੜੇ ਦਾ,
'ਮਹਿਕ' ਐਸਾ ਮਿਲਣ ਕਰਾ ਦੇਵੀਂ।

—0—

**ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹੋ**

# ਸਹਿਯੋਗੀ ਦਾ ਖੱਤ

**'ਕਲਗੀਆਂ ਵਾਲਾ' ਵਿਸ਼ੇਸ਼ਣ ਬਾਰੇ ਵਿਚਾਰ।**

**ਮਾਨਯੋਗ ਸੰਪਾਦਕ ਜੀ,**

ਆਪ ਜੀ ਦੀ ਸੁਯੋਗ ਸੰਪਾਦਨਾ ਹੇਠ ਛਪਦੀ 'ਭਾਈ ਦਿੱਤ ਸਿੰਘ ਪੱਤ੍ਰਿਕਾ' ਜਨਵਰੀ 2017 ਦੇ ਅੰਕ 39 ਉੱਤੇ ਬੀਬੀ ਸਤਨਾਮ ਕੌਰ ਜੀ ਨੇ ਆਪਣੀ ਲਿਖਤ ਵਿੱਚ ਦੱਸਿਆ ਹੈ ਕਿ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ 'ਕਲਗੀਆਂ ਵਾਲਾ' ਇਸ ਕਾਰਨ ਆਖਿਆ ਜਾਂਦਾ ਹੈ। ਕਿਉਂਕਿ ਗੁਰੂ ਸਾਹਿਬ ਦੀ ਬਚਪਨ ਉਮਰ ਵਿੱਚ ਕਿਸੇ ਬੀਬੀ ਨੇ ਉਨ੍ਹਾਂ ਦੇ ਸੀਸ 'ਤੇ ਕਲਗੀ ਸਜਾਈ, ਤੇ ਸਾਹਿਬ ਜੀ ਨੂੰ ਉਹ ਕਲਗੀ ਬਹੁਤ ਜਚੀ। ਇਸ ਕਰਕੇ ਸਾਰੀ ਸੰਗਤ ਨੇ ਉਨ੍ਹਾਂ ਨੂੰ 'ਕਲਗੀਆਂ ਵਾਲਾ' ਕਹਿਣਾ ਸ਼ੁਰੂ ਕਰ ਦਿੱਤਾ।

ਪਤਾ ਨਹੀਂ ਉਕਤ ਲੇਖਿਕਾ ਨੇ ਇਹ ਜਾਣਕਾਰੀ ਕਿਹੜੇ ਸ੍ਰੋਤ ਤੋਂ ਲਈ ਹੋਵੇ। ਵੈਸੇ ਮੈਂ ਇਸ ਵਿਸ਼ੇਸ਼ਣ ਬਾਰੇ ਪ੍ਰਸਿੱਧ ਢਾਡੀ ਸਵਰਗੀ ਦਿਲਬਰ ਜੀ ਪਾਸੋਂ ਸੁਣਿਆਂ ਹੋਇਆ ਹੈ। ਉਹ ਦਸ਼ਮੇਸ਼ ਮਹਿਮਾ ਗਾਇਨ ਕਰਦਿਆਂ ਦੱਸਿਆ ਕਰਦੇ ਸਨ ਕਿ ਦਸਵੇਂ ਗੁਰੂ ਜੀ ਦੇ ਸਮਕਾਲੀ ਬਾਈਧਾਰ ਦੇ ਰਾਜੇ ਮਹਾਰਾਜੇ ਤੇ ਮੁਗਲ ਸਲਤਨਤ ਦੇ ਹੋਰ ਵੱਡੇ ਸੂਬੇਦਾਰ, ਆਲੀਸ਼ਾਨ ਕਲਗੀਆਂ ਲਾਇਆ ਕਰਦੇ ਸਨ। ਉਨ੍ਹਾਂ ਨੂੰ ਕਿਸੇ ਨੂੰ ਵੀ ਇਹ ਵਿਸ਼ੇਸ਼ਣ ਨਾ ਮਿਲਿਆ। ਕਿਉਂਕਿ ਇਨ੍ਹਾਂ ਸਾਰਿਆਂ ਦੀਆਂ ਕਲਗੀਆਂ, ਔਰੰਗਜ਼ੇਬ ਮੋਹਰੇ ਝੁਕ ਜਾਂਦੀਆਂ ਸਨ। ਕੇਵਲ ਤੇ ਕੇਵਲ ਦਸ਼ਮੇਸ਼ ਪਿਤਾ ਜੀ ਦੇ ਪਾਵਨ ਸੀਸ 'ਤੇ ਸ਼ੁਸ਼ੋਭਿਤ ਇੱਕੋ ਇੱਕ ਕਲਗੀ ਹੀ ਅਜਿਹੀ ਸੀ, ਜੋ ਸਿਵਾਏ ਅਕਾਲ ਪੁਰਖ ਦੇ, ਹੋਰ ਕਿਸੇ ਦੁਨਿਆਵੀ ਤਾਕਤ ਅੱਗੇ ਨਹੀਂ ਝੁਕੀ। ਇਸ ਲਈ ਇਤਿਹਾਸ ਨੇ 'ਕਲਗੀਆਂ ਵਾਲਾ' ਸਤਿਕਾਰਿਤ ਵਿਸ਼ੇਸ਼ਣ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਾਸਤੇ ਹੀ ਸੁਨਿਸ਼ਚਿਤ ਕਰ ਦਿੱਤਾ। ਸੋ ਮੇਰੀ ਜਾਚੇ ਦਿਲਬਰ ਸਾਹਿਬ ਵਲੋਂ ਦਿੱਤੀ ਜਾਣਕਾਰੀ ਜ਼ਿਆਦਾ ਸੁਭਾਵਿਕ ਜਾਪਦੀ ਹੈ।

**ਵਲੋਂ**

*ਤਰਲੋਚਨ ਸਿੰਘ 'ਦੁਪਾਲਪੁਰ'*

*001-408-915-1268*

—0—

*ਸਫਾ 35 ਦਾ ਬਾਕੀ*

ਕੀ ਸੁਧਾਰ ਕੀਤਾ ਹੈ ? ਇਹ ਏਨੇ ਲਾਲਚੀ ਹੋ ਗਏ ਹਨ "ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥ ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥56॥ ਹਾਂ ! ਕਈ ਅੱਧ ਖੜ੍ਹ (ਵਿੱਚ ਵਿਚਾਲੇ) ਜਿਨ੍ਹਾਂ ਨੂੰ ਗੁਰਬਾਣੀ ਦਾ ਪੂਰਾ ਗਿਆਨ ਨਹੀਂ ਹੈ, ਉਹ ਬਿਨਾਂ ਸੱਦੇ ਗੁਰਦੁਆਰਿਆਂ ਵਿੱਚ ਮਾਇਆ ਬਟੋਰਨ ਖਾਤਰ ਫੇਰੀਆਂ ਪਾਉਂਦੇ ਫਿਰਦੇ ਹਨ, ਜਿਸ ਨਾਲ ਸੰਗਤ 'ਤੇ ਬੁਰਾ ਪ੍ਰਭਾਵ ਪੈ ਰਿਹਾ ਹੈ। ਅਜਿਹੀਆਂ ਸਮੱਸਿਆ ਗੁਰੂ ਸਾਹਿਬਾਨਾਂ ਵੇਲੇ ਵੀ ਆਈਆਂ ਸਨ ਤਾਹੀਓਂ ਤਾਂ ਉਨ੍ਹਾਂ ਨੇ ਸਿੱਖ ਸੰਗਤਾਂ ਨੂੰ ਆਪ ਕੀਰਤਨ ਕਰਨ ਦਾ ਹੁਕਮ ਦਿੱਤਾ ਸੀ।

ਕੀਰਤਨ ਇੱਕ ਐਸੀ ਵਿਧੀ ਹੈ, ਜੋ ਜੀਵ ਦੇ ਮਨ ਵਿੱਚ ਪ੍ਰਭੂ ਮਿਲਾਪ ਦੀ ਬਿਰਹਾ/ਵਰਲਾਪ ਪੈਦਾ ਕਰਦੀ ਹੈ। ਸਾਡੇ ਗੁਰੂ ਸਾਹਿਬਾਨਾਂ ਵਾਂਗ ਕੀਰਤਨ ਰਾਹੀਂ ਉਚਾਰੇ ਹੋਏ ਸ਼ਬਦਾਂ ਦਾ ਅਰਥ/ਗਿਆਨ ਸੰਗਤ ਨੂੰ ਦੱਸਣਾਂ ਜ਼ਰੂਰੀ ਹੈ। ਇਸ ਨਾਲ ਸੰਗਤ ਦੇ ਮਨਾਂ ਵਿੱਚ ਚੰਗਾ ਪ੍ਰਭਾਵ ਪਵੇਗਾ ਤੇ ਅਮਲੀ ਜੀਵਨ ਵਿੱਚ ਸੁਧਾਰ ਆਵੇਗਾ। ਅਜਾਂਈ ਕਰਮ ਕਾਂਡਾਂ ਤੋਂ ਛੁਟਕਾਰਾ ਮਿਲੇਗਾ।

ਦਾਸ ਦੇ ਕੁੱਝ ਸੁਝਾਅ ਹਨ-

1. ਕਮੇਟੀ ਦੀ ਦੇਖ-ਰੇਖ ਹੇਠ ਸੁਭਾਵਿਤ ਬੱਚਿਆਂ ਨੂੰ ਸਿੱਖ ਧਰਮ ਦੇ ਫਲਸਫੇ ਇਤਿਹਾਸ, ਗੁਰਬਾਣੀ ਕੀਰਤਨ ਦੀ ਸਿੱਖਿਆ ਦੇ ਕੇ ਤਿਆਰ ਕੀਤੇ ਜਾਣਾ।

2. ਚੋਟੀ ਦੇ ਵਿਦਿਆਰਥੀਆਂ ਨੂੰ ਕਮੇਟੀ ਚੰਗੀ ਪੇ ਸਕੇਲ ਤੇ ਨੌਕਰੀ 'ਤੇ ਰੱਖਣ ਤਾਂ ਕਿ ਦੇਸ਼ ਵਿਦੇਸ਼ ਜਾ ਕੇ ਸਿੱਖ ਫਲਸਫੇ ਤੇ ਇਤਿਹਾਸ ਦਾ ਸਹੀ ਪ੍ਰਚਾਰ ਹੋ ਸਕੇ।

3. ਲਾਲਚੀ ਕਥਾਵਾਚਕਾਂ/ਕੀਰਤਨ ਜੱਥਿਆਂ ਤੇ ਭੇਟਾ ਮੁਕੱਰਰ ਕੀਤੀ ਜਾਵੇ। ਇਨ੍ਹਾਂ ਦਾ ਇਕ ਪੈਨਲ ਵੀ ਕਮੇਟੀ ਕੋਲ ਹੋਵੇ। ਮੰਗ ਅਨੁਸਾਰ (ਕਮੇਟੀ ਦੇ ਰਾਹੀਂ) ਆਪਦੀ ਰਾਹੀਂ ਗੁਰਪੁਰਬਾਂ 'ਤੇ ਭੇਜਿਆ ਜਾਵੇ।

4. ਤੁਸੀਂ ਯੋਗ ਵਿਅਕਤੀ ਹੋ, ਤੇ ਹੋਰ ਵੀ ਚੰਗਾ ਕਰ ਸਕਦੇ ਹੋ, ਜਿਸ ਨਾਲ ਸਿੱਖੀ ਵਿੱਚ ਸੁਧਾਰ ਆਵੇਗਾ ਤੇ ਸਿੱਖੀ ਪ੍ਰਫੁਲੱਤ ਹੋਵੇਗੀ।

—0—

# ਯੋਗੀ ਦਾ ਪੈਗ਼ਾਮ ਜਨਤਾ ਦੇ ਨਾਮ

## ਪੁਰਾਣੀ ਕਮਜ਼ੋਰੀ ਕਿਉਂ?

ਪੁਰਾਣੀ ਕਮਜ਼ੋਰੀ ਚਾਹੇ ਸਰੀਰਕ ਹੋਵੇ ਜਾਂ ਮਾਨਸਿਕ, ਅਜਿਹੀ ਲਾਹਨਤ/ਕੋਹੜ ਹੈ, ਜਿਹੜੀ ਤੰਦਰੁਸਤੀ ਨੂੰ ਵੀ ਘੁੰਣ ਵਾਗ ਖਾ ਰਹੀ ਹੈ । ਫਾਸਟ ਫੂਡ, ਵੈਸਟਰਨ ਕਲਚਰ ਦਾ ਖਾਨ-ਪਾਨ, ਗਲਤ ਪਹਿਨਾਵਾ, ਦੇਰ ਰਾਤ ਤੱਕ ਜਾਗਣਾ (ਸਵੇਰ ਤੱਕ), ਕਸਰਤ ਨਾ ਕਰਨਾ, ਸਰਾਬ ਆਦਿ ਨਸ਼ੀਲੇ ਪਦਾਰਥਾਂ ਦਾ ਸੇਵਨ ਅਤੇ ਪੁਰਾਣੀਆਂ ਬੀਮਾਰੀਆਂ ਜਿਵੇ ਪੀਲੀਆ, ਟਾਈਫਾਇਡ, ਪੇਟ ਦੀ ਕਮਜ਼ੋਰੀ, ਧਰਨ, ਕੋਡੀ ਦਾ ਗਿਰਨਾ ਆਦਿ ਨਾਲ ਮਾਨਸਿਕ ਅਤੇ ਸਰੀਰਕ ਸੰਤੁਲਨ ਵਿਗੜ ਜਾਂਦਾ ਹੈ, ਜਿਸ ਕਾਰਨ ਕਮਜ਼ੋਰੀ ਦਿਨ-ਬ-ਦਿਨ ਹਰ ਕਿਸੇ ਨੂੰ ਹੋ ਗਈ ਹੈ । ਇਸ ਕਮਜ਼ੋਰੀ ਨਾਲ ਨੌਜਵਾਨ ਪੀੜੀ ਦੇ ਮੁੱਖ 'ਤੇ ਨੂਰ ਦਿਖਣਾ ਤਾਂ ਦੂਰ ਦੀ ਗੱਲ, ਗਲ੍ਹਾਂ ਅਤੇ ਪੂਰਾ ਸਰੀਰੀ ਬਿਲਕੁੱਲ ਸੁੱਕਿਆ ਹੋਇਆ, ਤੇਜ਼ਹੀਨ ਦਿਖਾਈ ਦਿੰਦਾ ਹੈ ਅਤੇ ਗ੍ਰਹਿਸਥ, ਸਿਖ਼ਰ ਦੀ ਜਵਾਨੀ ਸ਼ੁਰੂ ਹੋਣ ਤੋਂ ਪਹਿਲਾ ਆਪਣੀ ਜਵਾਨੀ ਦਾ ਮਾਨ ਗੁਆਉਣ ਨਾਲ ਡਿਪ੍ਰੇਸ਼ਨ ਵਿੱਚ ਆ ਕੇ ਸਹੀ ਇਲਾਜ ਨਾ ਮਿਲਣ ਕਾਰਨ ਆਤਮਹੱਤਿਆ ਵਰਗੇ ਫੈਸਲਾ ਕਰ ਲੈਂਦੇ ਹਨ ਅਤੇ ਫਿਰ ਸਮਾਜਿਕ ਸ਼ਰਮ ਦੇ ਡਰ ਕਾਰਨ ਪਰਿਵਾਰ ਨਾਲ ਵਿਚਾਰ ਨਾ ਕਰਕੇ ਗਲਤ ਨਸ਼ੇ ਦੇ ਚੁੰਗਲ ਵਿੱਚ ਫਸ ਜਾਂਦੇ ਹਨ।

**ਨੋਟ: ਸਾਡੇ ਕੋਲ ਆਉਣ ਵਾਲੇ 12 ਤੋਂ 91 ਸਾਲ ਦੇ ਮਰੀਜ਼, ਜੋ ਵੱਖ-ਵੱਖ ਬੀਮਾਰੀਆਂ ਤੋਂ ਪੀੜਤ ਸਨ, ਹੁਣ ਪੂਰੀ ਤਰ੍ਹਾਂ ਸੰਤੁਸ਼ਟ ਹਨ**

ਅਸੀ ਅਜਿਹੇ ਕਈ ਇਸ਼ਤਿਹਾਰ/ਦੁਕਾਨਾਂ 'ਤੇ ਤੁਰੰਤ ਅਸਰ ਕਰਨ ਵਾਲੀ ਆਰਜੀ/ਨਸ਼ਿਆਂ ਨਾਲ ਭਰੀਆਂ ਦਵਾਈਆਂ ਦਾ ਇਸਤੇਮਾਲ ਕਰਕੇ ਆਪਣੇ ਪੈਰ 'ਤੇ ਖੁੱਦ ਕੁਹਾੜੀ ਮਾਰ ਰਹੇ ਹਾਂ । ਸੋਚੋ, ਸਾਨੂੰ ਇਹ ਰੋਗ ਕਿਉਂ ਲੱਗਿਆ ?

**ਇਸਦਾ ਸਫਲ ਇਲਾਜ ਕਰਾਓ ਅਤੇ ਪੂਰੀ ਉਮਰ ਰੋਗਮੁਕਤ ਹੋ ਜਾਓ**

1, 7, 15 ਦਿਨਾਂ ਵਿੱਚ ਸਫਲ ਇਲਾਜ ਸੰਭਵ ਨਹੀਂ । ਇਸ ਲਈ ਪੈਸਾ ਅਤੇ ਸਮਾਂ ਬਰਬਾਦ ਨਾ ਕਰੋ ।

**Specialist in Secret Diseases (Since 1944)**

HEALTH SEX URINE SKIN

www.yogisayurveda.com




Khandani Vaid (B.A.M.S.) AYURVEDACHARYA

# SUKHJINDER SINGH YOGI

**S/o LATE VAID HARBHAJAN SINGH YOGI**

**CHANDIGARH**
(Every Friday & Saturday) 2ND FLOOR ONLY
SCO 1034, Sector 22-B, Opposite Sector 17 Bus Stand

**LUDHIANA JALANDHAR AMRITSAR**

**ਤੁਰੰਤ ਪੁੱਛੋ : +91 99140-00365, +91 93570-00019**

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

# ਜਨਮ ਦਿਨ ਮੁਬਾਰਿਕ ਨਿਮਰਤ ਕੌਰ



ਗਿਆਨੀ ਦਿੱਤ ਸਿੰਘ ਜੀ ਦੇ ਜੱਦੀ ਪਿੰਡ ਕਲੌੜ ਦੇ ਵਸਨੀਕ ਤੇ ਗਿਆਨੀ ਦਿੱਤ ਸਿੰਘ ਬਾਰੇ ਜਾਗਰੂਕ ਕਰਨ ਵਾਲੇ ਸਭ ਤੋਂ ਪਹਿਲੇ ਝਾੜੂ ਬਰਦਾਰ ਸਵਰਗੀ ਜਥੇਦਾਰ ਬਖਸ਼ੀਸ਼ ਸਿੰਘ ਕਲੌੜ (ਜ਼ਿਲ੍ਹਾ ਫਤਹਿਗੜ੍ਹ ਸਾਹਿਬ) ਦੀ ਪੜਪੋਤਰੀ, ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੁੱਖ ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ ਦੀ ਪੋਤਰੀ ਤੇ ਅੰਤਰ ਰਾਸ਼ਟਰੀ ਸਕੇਟਰ, ਨੈਸ਼ਨਲ ਚੈਂਪੀਅਨ ਤੇ ਭਾਰਤੀ ਰੋਲਰ ਸਕੇਟਿੰਗ ਟੀਮ ਦੇ ਸਾਬਕਾ ਕਪਤਾਨ ਸ. ਹਰਕਿਰਨ ਸਿੰਘ ਦੀ ਸਪੁੱਤਰੀ ਨਿਮਰਤ ਕੌਰ ਨੇ ਆਪਣਾ ਪਹਿਲਾ ਜਨਮ ਦਿਨ "ਆਪਣੈ ਫਾਊਂਡੇਸ਼ਨ (ਰਜਿ:) () ਮਕਾਨ ਨੰ: 18 ਸੈਕਟਰ 77, ਸਾਹਮਣੇ ਸੋਹਾਣਾ ਹਸਪਤਾਲ, ਐਸ.ਏ.ਐਸ. ਨਗਰ, (ਮੋਹਾਲੀ) ਦੇ ਨੰਨ੍ਹੇ-ਮੁੰਨੇ ਪਰ ਬੇਸਹਾਰਾ ਅਨਾਥ ਬੱਚਿਆਂ ਦੇ ਨਾਲ ਉਤਸ਼ਾਹ ਨਾਲ ਮਨਾਇਆ। ਆਪਣੇ ਫਾਊਂਡੇਸ਼ਨ ਦੇ ਸੰਚਾਲਕਾਂ ਨੇ ਪੂਰਨ ਸਹਿਯੋਗ ਦਿੱਤਾ। ਕੋਈ ਵੀ ਇਨ੍ਹਾਂ ਬੱਚਿਆਂ ਦੇ ਪੜ੍ਹਾਈ, ਰਹਿਣ-ਸਹਿਣ, ਹੋਸਟਲ ਆਦਿ ਦੀ ਮਦਦ ਲਈ ਸੰਪਰਕ ਕਰ ਸਕਦਾ ਹੈ। ਕੁਲਦੀਪ ਸਿੰਘ 9780351241 ਤੇ ਸਿਮਰਨਜੀਤ ਸਿੰਘ 9915392090 ਬਾਕੀ ਤਸਵੀਰਾਂ ਦੀ








IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036